

੧ੴ ਸਤਿਗੁਰ ਪ੍ਰਸਾਦਿ



ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 316

ਰਾਜ ਬਿਨਾ ਨਹੀਂ ਧਰਮ ਚਲੈ ਹੈ।
ਧਰਮ ਬਿਨਾ ਸਭ ਦਲੇ ਮਲੇ ਹੈ।

# ਕੀ ਧਰਮ ਅਤੇ ਸਿਆਸਤ ਵਖ ਹੋ ਸਕਦੇ ਹਨ

ਲੈ. ਕਰਨਲ ਗੁਲਚਰਨ ਸਿੰਘ
ਮਾਡਲ ਟਾਊਨ ਜਲੰਧਰ

ਗੁਰੂ ਨਾਨਕ ਦੇਵ ਮਿਸ਼ਨ
ਡਾਕਘਰ ਸਨੌਰ ਪਟਿਆਲਾ,
ਪੰਜਾਬ (ਇੰਡੀਆ)

ਕੀਮਤ : ਇਕ ਰੁਪੈਆ

## ਕੀ ਧਰਮ ਅਤੇ ਸਿਆਸਤ ਵਖ ਹੋ ਸਕਦੇ ਹਨ

ਦਾ ਨਿਰਣਾ ਦੇਂਦੇ ਹੋਇ ਲੇਖਕ ਨੇ ਦੁਨੀਆ ਦੇ ਇਤਿਹਾਸ ਅਤੇ ਵਖੋ ਵਖ ਮਜ਼ਹਬਾ ਯਥਾ ਈਸਾਈ, ਇਸਲਾਮ ਬੁਧ ਜੈਨ ਅਤੇ ਹਿੰਦੂ ਮਤ ਦੇ ਹਵਾਲਿਆ ਨਾਲ ਸਿਧ ਕੀਤਾ ਹੈ ਕਿ ਹਰ ਧਰਮ ਨੂੰ ਭਾਵੇਂ ਉਸ ਦੇ ਸਿਧਾਂਤ ਤੇ ਵਿਸ਼ਵਾਸ਼ ਕਿਤਨੇ ਭੀ ਚੰਗੇ ਸਨ, ਰਾਜਸੀ ਤਾਕਤ ਦਾ ਸਹਾਰਾ ਲੈਣਾ ਪਿਆ ਅਤੇ ਅਜ ਵੀ ਭਾਵੇਂ ਕੋਈ ਨਵੀਂ ਵਿਚਾਰਧਾਰਾ ਜਾਂ ਪੁਰਾਣੀ ਹੈ ਸਤਿਆਧਾਰੀ ਹੋ ਕੇ ਹੀ ਸਫਲਤਾ ਦਾ ਮੂੰਹ ਵੇਖਦੀ ਹੈ। ਦੂਰ ਨਾ ਜਾਈਏ ਆਪਣੇ ਦੇਸ਼ (ਕਲ ਦੇ ਹਿੰਦੁਸਤਾਨ ਅਤੇ ਅਜ ਦੇ ਭਾਰਤ ਤੇ ਪਾਕਸਤਾਨ) ਨੂੰ ਹੀ ਵੇਖ ਲਵੋ : ਦੇਸ਼ ਅੰਦਰ ਅਠ ਸੋ ਸਾਲ ਦੇ ਇਸਲਾਮ ਦੇ ਬੋਲ ਬਾਲੇ ਨੇ ਹਿੰਦੂ ਦੇ ਬਾਵਜੂਦ ਦੇਸ਼ ਅੰਦਰ ਬਹੁਤ ਵਡੀ ਮੰਜਾਹਦੀ ਹੋਣ ਦੇ ਗੱਡੇ ਲਵਾ ਦਿਤੇ ਸਨ ਪ੍ਰੰਤੂ ਅੰਗਰੇਜ਼ ਦੀ ਦੋ ਸੌ ਸਾਲ ਦੀ ਹਕੂਮਤ ਅਤੇ ਉਸ ਦੀ ਪ੍ਰਚਾਰੀ ਗਣ ਤੰਤਰੀ (democratie) ਵਿਚਾਰਧਾਰਾ ਨੇ ਹਿੰਦੂ ਨੂੰ ਮੁੜ ਸਿਰ ਚੁਕਣ ਦਾ ਮੌਕਿਆ ਦਿਤਾ ਅਤੇ ਇਹ ਭੀ ਨ ਝੁਠਲਾਇ ਜਾ ਸਕਣ ਵਾਲੀ ਸਚਾਈ ਹੈ ਕਿ ਅਗਰ ਪਾਕਸਤਾਨ ਤੇ ਬੰਗਲਾਦੇਸ਼ ਇਸਲਾਮੀ ਮੁਲਕ ਹੋਂਦ ਵਿਚ ਆਏ ਹਨ ਤਾਂ ਇਹ ਵੀ ਮੁਸਲਮ ਰਾਜ ਸਮੇਂ ਦੀਆਂ ਮੁਸਲਮਾਨਾਂ ਦੀਆਂ ਮਾਰੀਆਂ ਤੇਗ਼ਾ ਸਦਕਾ ਹੀ ਹਨ।

ਹੁਣ ਭਾਰਤ ਇਕ ਨਿਰੋਲ ਹਿੰਦੂ ਰਾਜ ਹੈ ਭਾਵੇਂ ਇਹ ਹਿੰਦੂਆਂ ਦੀ ਕਿਸੇ ਪਾਰਟੀ ਦਾ ਹੋਵੇ, ਅਤੇ ਕਿਸੇ ਹੋਰ ਧਰਮ ਵਾਲਿਆ ਯਥਾ ਮੁਸਲਮਾਨ ਸਿੱਖ ਈਸਾਈ ਦਾ ਇਹ ਸੋਚਣਾ ਕਿ ਉਨ੍ਹਾਂ ਦੇ ਧਰਮ ਦੇਸ਼ ਅੰਦਰ ਫੈਲ ਸਕਣਗੇ ਸੁਪਨੇ ਵਾਲੀ ਹੀ ਗੱਲ ਹੈ ਜਿਸ ਦੇ ਵਿਸਥਾਰ ਵਿਚ ਜਾਣ ਦੀ ਲੋੜ ਨਹੀਂ ਕਿਉਂਕਿ ਇਹ ਸੂਰਜ ਵਤ ਰੋਸ਼ਨ ਹੈ!

ਦੇਸ਼ ਦੀ ਸਰਕਾਰ ਦਾ ਅਜ ਆਪਣੇ ਆਪ ਨੂੰ ਸੈਕੂਲਰ (ਧਰਮ ਨਿਰਪੇਖ) ਕਹਿਣਾ ਜਿਸ ਬਾਰੇ ਕਾਫੀ ਵਿਸਥਾਰ ਨਾਲ ਲੇਖਕ ਨੇ ਰੋਸ਼ਨੀ ਪਾਈ ਹੈ, ਬਾਲ ਦੇ ਵਿਰਚਾਉਣ ਤੋਂ ਵਧ ਕੋਈ ਅਰਥ ਨਹੀਂ ਰਖਦਾ ਅਤੇ ਜੇ ਕੋਈ ਇਉਂ ਵਿਰਚਾਇਆ ਜਾਂਦਾ ਹੈ ਤਾਂ ਉਹ ਖੁਦ ਹੀ ਸਮਝ ਲਵੇ ਕਿ ਉਹ ਕਿਥੇ ਖੜਾ ਹੈ। ਜਿਥੋਂ ਤਕ ਸਿੱਖ ਦਾ ਤਅਲੱਕ ਹੈ ਇਨਾਂ ਦੀ ਅਧੀ ਵਸੋਂ ਤਾਂ ਬੀਤੇ 40 ਸਾਲਾਂ ਵਿਚ ਗੁਰੂ ਗ੍ਰੰਥ ਸਾਹਿਬ ਤੋਂ ਲਾਂਭੇ ਕਰ ਦਿਤੀ ਗਈ ਹੈ, ਅਤੇ ਸਦੀ ਬੀਤਨ ਤਕ ਪਤਾ ਨਹੀਂ ਕਿੰਨਾਂ ਕੁਝ ਹੋਰ ਹੋ ਜਾਵੇਗਾ।

ਇਹ ਹੈ ਕਿਸੇ ਧਰਮ ਦੇ ਫੈਲਣ ਵਿਚ ਰਾਜ ਸੱਤਿਆ ਦਾ ਅਸਰ ਅਤੇ ਜੇ ਅਸੀਂ ਇਸ ਨੂੰ ਨ ਸਮਝੀਏ ਤਾਂ ਫਿਰ ਇਹ ਬਿੱਲੀ ਨੂੰ ਵੇਖ ਕਬੂਤਰ ਦੇ ਅੱਖਾਂ ਮੀਟ ਲੈਣ ਤੋਂ ਵਧ ਕੁਝ ਨਹੀਂ ਹੋਵੇਗਾ ਹੋਰ ਵਿਸਥਾਰ ਲਈ ਪੜੋ।
ਕਰਨਲ ਗੁਲਚਰਨ ਸਿੰਘ ਦਾ ਇਹ ਲੇਖ।

ਸਕੱਤਰ

# ਕੀ ਧਰਮ ਅਤੇ ਸਿਆਸਤ ਵੱਖ ਹੋ ਸਕਦੇ ਹਨ

ਕੀ ਸਿਆਸਤ ਧਰਮ ਨਾਲੋਂ ਵੱਖ ਕੀਤੀ ਜਾ ਸਕਦੀ ਹੈ ? ਜਦੋਂ ਤੋਂ ਭਾਰਤ ਆਜ਼ਾਦ ਹੋਇਆ ਹੈ, ਬਹੁ ਗਿਣਤੀ ਵਾਲੇ ਇਹੀ ਪਰਾਪੇਗੰਡਾ ਕਰਦੇ ਆ ਰਹੇ ਹਨ, ਅਤੇ ਹੋਰਨਾਂ, ਖਾਸਕਰ ਸਿੱਖਾਂ, ਨੂੰ ਦੋਵਾਂ ਨੂੰ ਵੱਖ ਵੱਖ ਰੱਖਣ ਦੀ ਸਲਾਹ ਦੇ ਰਹੇ ਹਨ-ਨਹੀਂ ਜ਼ੋਰ ਪਾ ਰਹੇ ਹਨ। ਪਰ ਇਹ ਇਕ ਇਤਿਹਾਸਕ ਸਚਿਆਈ ਹੈ ਕਿ ਧਰਮ ਅਤੇ ਸਿਆਸਤ ਕਦੀ ਵੱਖ ਨਹੀਂ ਹੋ ਸਕੇ। ਕੋਈ ਵੀ ਧਰਮ ਸਿਆਸਤ ਦੀ ਟੇਕ ਤੋਂ ਬਿਨਾ ਫੈਲ ਨਹੀਂ ਸਕਿਆ, ਦੁਨੀਆਂ ਵਿਚ ਜਿਹੜਾ ਵੀ ਕੋਈ ਧਰਮ ਫੈਲਿਆ ਹੈ, ਉਹ ਤਾਕਤ ਨਾਲ ਹੀ ਫੈਲਿਆ ਹੈ। ਅਤੇ ਤਾਕਤ ਸਿਆਸਤ ਰਾਹੀਂ ਹੀ ਹਾਸਲ ਹੁੰਦੀ ਹੈ। ਇਹ ਸਚਿਆਈ ਸਭ ਧਰਮਾਂ ਉਪਰ ਢੁਕਦੀ ਹੈ।

ਪਹਿਲਾਂ ਅਸੀਂ ਈਸਾਈ ਮੱਤ ਲੈਂਦੇ ਹਾਂ। ਚਰਚ (ਗਿਰਜਾ) ਆਪਣੀ ਹੋਂਦ ਵਿਚ ਆਉਣ ਤੋਂ ਹੀ ਸਿਆਸਤ ਵਿਚ ਆਪਣਾ ਹਿੱਸਾ ਪਾ ਰਿਹਾ ਹੈ। ਇਸ ਦੀ ਛੇਵੀਂ ਆਗਿਆ (Commandment) ਦੇ ਅਸੂਲ ਕਿ 'ਤੂੰ (ਕਿਸੇ) ਤੂੰ (ਜਾਨੋਂ) ਮਾਰੇਗਾ ਨਹੀਂ।" ਪਰਚਾਰਨ ਦੇ ਬਾਵਜੂਦ ਮੱਧ ਕਾਲ ਵਿਚ ਈਸਾਈਆਂ ਦੇ ਜਿਹਾਦ (Holy war) ਦੀ ਇਕ ਲੜੀ ਚਲ ਪਈ ਸੀ, ਜਿਨ੍ਹਾਂ ਨੂੰ ਕਿ ਧਰਮ-ਯੁਧ (Crusades) ਕਿਹਾ ਜਾਂਦਾ ਸੀ।[1] ਇਹ ਧਰਮ ਯੁਧ, ਯੂਰਪੀਨ ਮੁਹਿੰਮਾਂ ਦੀ ਇਕ ਲੜੀ ਸੀ ਜੋ ਕਿ ਪੋਪ (Pope) ਦੀ ਸਰਪਰਸਤੀ ਹੇਠ ਮੁਸਲਮਾਨ ਤਾਕਤਾਂ, ਜਿਨ੍ਹਾਂ ਨੇ ਕਿ ਪਾਵਨ ਧਰਤੀ (Holy Land) ਉਪਰ ਕਬਜ਼ਾ ਕਰ ਲਿਆ ਹੋਇਆ ਸੀ, ਦੇ ਵਿਰੁੱਧ ਚਲਾਏ ਗਏ ਸਨ।[2]

---

1. The Encylopaedia of Britania, 11th. ed; vol., III, article 'crusaders'.
2. New Vatican Drive for world peace, by Keith w Stump, in The plain truth, December, 1982/January 1983.

ਈਸਵੀ ਸੰਮਤ ਦੇ 300 ਵੀਆਂ ਵਿਚ ਰੋਮਨ ਪਾਤਸ਼ਾਹ, ਕਸਤਨਤੁਨੀਆ, ਨੇ ਆਪ ਈਸਾਈ ਮੱਤ ਧਾਰਨ ਕਰ ਲਿਆ ਸੀ, ਜਿਸ ਉਪਰੰਤ ਈਸਾਈਆ ਦਾ ਸਾਰੇ ਯੂਰਪ ਵਿਚ ਪਰਭਾਵ ਪੈ ਗਿਆ। 1100 ਈ: ਤਕ ਯੂਰਪ ਦੇ ਈਸਾਈ ਜਿਹਾਦੀਆਂ ਨੇ ਜੇਰੋਸਲੇਮ ਉਪਰ ਕਬਜਾਂ ਕਰ ਲਿਆ ਸੀ ਪਰ ਇਕ ਸਦੀ ਗੁਜ਼ਰਨ ਤੋਂ ਪਹਿਲਾਂ ਹੀ ਮੁਸਲਮਾਨਾਂ ਨੇ ਇਹ ਸ਼ਹਿਰ ਇਹਨਾਂ ਤੋਂ ਫੇਰ ਖੋਹ ਲਿਆ ਸੀ।[3]

ਪਿਛੇ ਜਿਹੇ, ਪੋਪ ਦੇ 1979 ਈ. ਦੀਆਂ ਗਰਮੀਆਂ ਵਿਚ ਆਪਣੇ ਘਰ (ਪੋਲੈਂਡ) ਦੇ ਸਫਲਤਾ ਪੂਰਵਕ ਫੇਰੇ ਤੋਂ ਕੋਈ ਇਕ ਸਾਲ ਬਾਅਦ ਇਕ "ਬਦਕਿਸਮਤ ਸੰਸਥਾ" Solidarity Labour Union, ਹੋਂਦ ਵਿਚ ਆਈ ਸੀ, "ਸੋਵੀਅਤ ਅਧਿਕਾਰੀਆਂ ਨੇ ਇਕ ਦੱਮ ਤਾੜ ਲਿਆ ਕ ਸੋਲੀਡੈਰਟੀ (Solidarity) ਪੋਲੈਂਡ ਵਿਚ ਨਰੋਲ ਕਮਿਊਨਿਸਟ ਪਾਰਟੀ ਦੇ ਰਾਜ ਨੂੰ ਵੰਗਾਰੇ (Challange ਕਰੇ) ਗੀ। ਜ ਕਰ ਇਹ ਸਫਲ ਹੋ ਗਈ ਤਾਂ ਇਹ (ਸੰਸਥਾ) ਜੰਗਲ ਦੀ ਅੱਗ ਵਾਂਗੂ ਸਾਰੇ ਪੂਰਬੀ ਧੜੇ (Eastern Block) ਅਤੇ ਰੂਸ ਦੇ ਪੱਛਮੀ ਭਾਗ, ਖਾਸ ਕਰਕੇ Baltic ਬਾਲਟਿਕ ਅਤੇ ਯੂਕਰੇਨੀਆ, ਵਿਚ ਫੈਲ ਸਕਦੀ ਹੈ।"[4]

1980 ਈ. ਦੇ ਅਖੀਰ ਅਤੇ 1981 ਈ. ਦੇ ਸ਼ੁਰੂ ਵਿਚ ਰੂਸ ਨੇ ਪੋਲੈਂਡ ਵਿਚ ਇਕ ਫੌਜੀ ਮੁਹਿੰਮ ਭੇਜਣ ਦਾ ਵਿਚਾਰ ਕੀਤਾ, ਪਰ ਛੇਤੀ ਹੀ ਉਹ ਇਸ ਤੋਂ ਪਿੱਛੇ ਹੱਟ ਗਏ ਕਿਉਂਕਿ, ਕਿਹਾ ਜਾਂਦਾ ਹੈ, ਕਿ ਪੋਪ ਨੇ ਇਕ ਪਰਾਈਵੇਟ ਚਿੱਠੀ ਰਾਹੀਂ ਰੂਸ ਦੇ ਰਾਸ਼ਟਰਪਤੀ ਸ੍ਰੀ ਲਿਉਨੋਡ ਬਰੇਜ਼ਨਵੇ ਨੂੰ ਧਮਕੀ ਦਿੱਤੀ ਸੀ, ਕਿ ਉਹ "ਸੇਂਟ ਪੀਟਰ ਦਾ ਤਾਜ ਲਾਹ ਕੇ" ਰੂਸ ਦੀ ਮੁਦਾਖਲਤ ਦਾ ਵਿਰੋਧ ਕਰਨ ਲਈ ਪੋਲੈਂਡ ਮੁੜ ਆਵੇਗਾ। ਸੋ ਇਸ ਤੋਂ ਵੇਖਿਆ ਜਾਵੇਗਾ ਕਿ "ਵੈਟੀਕਨ ਯੂਰਪ ਦੇ ਮੁਆਮਲਿਆਂ ਵਿਚ ਖੁਭਦਾ ਜਾ ਰਿਹਾ ਸੀ।"[5]

---

3. The plain truth. March 1983.
4. The plain Truth, April 1983.
5. I bid.

ਜੂਨ 1983 ਈ; ਵਿਚ, ਪੋਪ ਜੋਹਨ ਪਾਲ II, ਜਦੋਂ ਆਪਣੇ ਦੇਸ਼ ਪੋਲੈਂਡ ਗਿਆ ਸੀ ਤਾਂ ਉਨਾਂ ਲੱਖਾਂ ਹੀ ਪੋਲਿਸ਼ਾਂ ਨੂੰ ਕਿਹਾ ਸੀ :

"ਪਰਮਾਤਮਾ ਦੇ ਪੁੱਤਰ ਹੋਣ ਦੇ ਨਾਤੇ ਅਸੀਂ ਗੁਲਾਮ ਨਹੀਂ ਹੋ ਸਕਦੇ। (ਸਾਡੀ) ਕੌਮ ਨੂੰ ਆਜ਼ਾਦ ਰਹਿਣ ਦਾ ਹੱਕ ਹੈ। ਇਸ ਦਾ ਮਤਲਬ ਹੈ ਕਿ ਸਾਡੀ ਬਰਾਦਰੀ (Community), ਜਿਸ ਦੀ ਕਿ ਹੋਂਦ ਸਾਂਝੀ ਕਲਚਰ, ਬੋਲੀ ਅਤੇ ਇਤਿਹਾਸ ਉਪਰ ਆਧਾਰਤ ਹੈ, ਨੂੰ ਹੱਕ ਹੈ ਕਿ ਉਹ ਆਪਣੇ ਬਾਰੇ ਫੈਸਲੇ ਲੈ ਸਕੇ।"[6]

ਇਸ ਫੇਰੀ ਦਾ ਹਵਾਲਾ ਦੇਂਦਿਆਂ, ਇਕ ਵਲੈਤੀ (U.K. ਦੀ) ਅਖ਼ਬਾਰ, The Guardian, (24 ਜੂਨ 1983) ਨੇ ਲਿਖਿਆ ਸੀ। "ਪੋਲੈਂਡ ਦੇ ਦੇਸ਼ ਵਿਚ ਧਰਮ ਕਿਥੇ ਰੁਕਦਾ ਹੈ ਅਤੇ ਸਿਆਸਤ ਸ਼ੁਰੂ ਹੁੰਦੀ ਹੈ।" ਇਹ ਕਥਨ ਸਭ ਮੁਲਕਾਂ ਉਪਰ ਲਾਗੂ ਹੁੰਦੇ ਹਨ।

ਇੰਜ ਹੀ **ਇਸਲਾਮ** ਬਾਰੇ ਹੈ। ਇਸ ਧਰਮ ਦੇ ਦੁਨੀਆਂ ਵਿਚ ਏਨਾਂ ਫੈਲਨ ਦਾ ਕਾਰਨ ਇਹਨੂੰ ਸਿਆਸੀ ਸਹਾਇਤਾ ਦਾ ਮਿਲਨਾ ਹੀ ਹੈ। ਇਹ ਇਕ ਪਾਸੇ ਸਪੇਨ ਅਤੇ ਦੂਜੇ ਪਾਸੇ ਚੀਨ ਤਕ ਦੇ ਇਲਾਕੇ ਵਿਚ ਹਮਲਾਵਰ ਫ਼ੌਜਾਂ ਨਾਲ ਹੀ ਗਿਆ ਸੀ।

**ਹੁਣ ਹਿੰਦੂ** ਮੱਤ ਲੈ ਲਓ, (ਜਾਂ ਉਹ ਧਰਮ ਜਿਨੂੰ ਕਿ ਹਿੰਦੂ ਮੱਤ ਕਿਹਾ ਜਾਂਦਾ ਹੈ, ਜੋ ਨਾਮ ਕਿ ਇਹਨਾਂ ਨੂੰ ਮੁਸਲਮਾਨਾਂ ਦਾ ਦਿੱਤਾ ਹੋਇਆ ਹੈ।) ਇਹ ਦੂਜੇ ਧਰਮਾਂ ਦੇ ਪੈਰੋਕਾਰਾਂ ਨੂੰ ਧਰਮ ਅਤੇ ਸਿਆਸਤ ਨੂੰ ਵੱਖ ਵੱਖ ਰੱਖਣ ਦੀ ਨਸੀਹਅਤ ਦੇਂਦੇ ਹਨ ਪਰ ਖੁਦ ਆਪ ਇਸ ਅਸੂਲ ਤੇ ਅਮਲ ਕਰਕੇ ਦੁਜਿਆਂ ਲਈ ਮਿਸਾਲ ਕਾਇਮ ਨਹੀਂ ਕਰਦੇ। ਕੀਥ ਡਬਲੀਊ ਸਟੋਪ ਲਿਖਦਾ ਹੈ। "ਇਹ ਅਜੀਬ ਲਗਦਾ ਹੈ ਜਦੋਂ ਕਿ ਭਾਰਤ ਦੇ ਸਿਆਸਤ ਦਾਨ ਧਰਮ-ਨਿਰਪੇਖਤਾ (Secularism) ਦੀ ਗੱਲ ਕਰਦੇ ਹਨ ਦਰਅਸਲ ਇਹ ਸਭੇ ਪਾਰਟੀਆਂ ਬਗੈਰ

---

6. The Plain Truth, October, 1983.

ਕਿਸੇ ਛੋਟ (exception) ਦੇ ਹਿੰਦੂਆਂ ਦੀਆਂ ਹੀ ਹਨ ਅਤੇ ਇਹ ਝਗੜਾ ਇਹਨਾਂ ਦਾ ਆਪਸੀ ਹੈ। ਹਰ ਇਕ ਲੀਡਰ ਪਰਧਾਨ ਮੰਤਰੀ ਹੀ ਬਣਨਾ ਸੋਚਦਾ ਹੈ, (ਕੋਈ ਵੀ) ਭਾਵੇਂ ਉਹ ਮਰਦ ਹੈ ਜਾਂ ਇਸਤਰੀ, ਮੁਲਕ ਦੀ ਬੇਹਤਰੀ ਯਾ ਜਨਤਾ ਦੀ ਭਲਾਈ ਵਿਚ ਦਿਲਚਸਪੀ ਨਹੀਂ ਰਖਦਾ। ਜਿਹੜਾ ਵੀ ਕੋਈ ਸਿਆਸੀ ਲੀਡਰ ਬਣ ਜਾਂਦਾ ਹੈ, ਉਹ ਦਿਨਾਂ ਵਿਚ ਨਹੀਂ ਤਾਂ ਕੁਝ ਮਹੀਨਿਆਂ ਵਿਚ ਹੀ ਅਮੀਰ ਵਿਅਕਤੀ ਬਣ ਜਾਂਦਾ ਹੈ।"[7]

ਜਾਪਦਾ ਹੈ ਕਿ ਅਜੋਕਾ ਹਿੰਦੂ ਯਾਂ ਤੇ ਆਪਣੇ ਪਿਛਲੇ ਇਤਿਹਾਸ ਤੋਂ ਨਾਵਾਕਿਫ ਹੈ ਯਾਂ ਜਾਣ ਬੁੱਝ ਕੇ ਇਸ ਨੂੰ ਨਜ਼ਰ ਅੰਦਾਜ਼ ਕਰਦਾ ਹੈ। ਮਿਸਾਲ ਵਜੋਂ, ਬੁੱਧ ਮੱਤ ਭਾਰਤ ਵਿਚ ਅਸ਼ੋਕ ਦੇ ਰਾਜ ਵਿਚ ਪਰਫੁਲਤ ਹੋਇਆ ਸੀ, ਲੇਕਿਨ ਹਿੰਦੂ ਰਾਜਿਆਂ ਦੇ ਰਾਜ ਆਉਣ ਤੇ ਇਸ ਧਰਮ ਨੂੰ ਦੇਸ਼ੋਂ ਬਾਹਰ ਕੱਢ ਦਿੱਤਾ ਗਿਆ। ਫੇਰ, ਕੁਰੂਕਸ਼ੇਤਰ ਦੀ ਮਹਾਨ ਜੰਗ (ਮਹਾਭਾਰਤ) ਵਿਚ ਕਰਿਸ਼ਨ ਜੀ ਨੇ ਕੌਰੂਆਂ ਵਿਰੁੱਧ ਪਾਂਡਵਾਂ ਦਾ ਸਾਥ ਦਿੱਤਾ ਅਸੱਲ ਵਿਚ ਅਰਜਨ ਨੂੰ ਲੜਨ ਲਈ ਹੱਲਾ ਸ਼ੇਰੀ ਦੇਣ ਵਾਲੇ ਕਰਿਸ਼ਨ ਜੀ ਹੀ ਸਨ ਫਿਰ ਇਸ ਲੜਾਈ ਵਿਚ ਸ੍ਰੀ ਕ੍ਰਿਸ਼ਨ ਜੀਦੀ ਸਲਾਹ ਅਤੇ ਦਬਾਅ ਹੇਠਾਂ ਹੀ ਪਾਂਡਵਾਂ ਨੇ ਕੁੱਤਾ ਯੁੱਧ ਦੀ ਵਰਤੋਂ ਕੀਤੀ ਸੀ।"[8] ਅਤੇ 'ਕੁੱਤਾ ਯੁੱਧ' ਦਾ ਦਾ ਮਤਲਬ, ਏਸ ਲਿਖਾਰੀ ਅਨੁਸਾਰ "ਬੇਅਸੂਲੀ ਜੰਗ" ਤੋਂ ਹੈ।

ਫੇਰ, 1772-1773 ਈ: ਦਾ "ਸਨਿਆਸੀ ਗਦਰ", ਜੋ ਬੰਗਾਲ ਅਤੇ ਬਿਹਾਰ ਵਿਚ ਵਾਪਰਿਆ ਸੀ ਇਕ ਮੱਤ ਦੇ ਮੁੱਖ ਪੁਜਾਰੀ, ਜਿਹਦਾ ਕਿ ਮੁਖ ਲਿਆ (Head quarters) ਆਨੰਦ ਮਠ ਵਿਖੇ ਸੀ ਦੀ ਅਗਵਾਈ ਹੇਠ ਹੀ ਹੋਇਆ ਸੀ ਆਨੰਦ ਮੱਠ ਇਕ ਧਰਮ ਸਥਾਨ ਹੈ।

1947 ਈ: ਤੋਂ ਪਹਿਲਾਂ, ਹਿੰਦੂ-ਮੁਸਲਿਮ ਫਸਾਦ ਆਮ ਹੋਇਆ ਕਰਦੇ ਸਨ। ਇਸੇ ਦੇ ਨਤੀਜੇ ਵਜੋਂ ਮੁਲਕ ਦੋ ਹਿਸਿਆਂ ਵਿਚ ਵੰਡਿਆ ਗਿਆ-ਮੁਸਲਿਮ ਪਾਕਿਸਤਾਨ ਅਤੇ ਹਿੰਦੂਆਂ ਦਾ ਭਾਰਤ। ਦੂਜੇ ਧਰਮਾਂ ਵਾਲਿਆਂ, ਜਿਵੇਂ

7. The Plain Truth, December, 1982/ January, 1983.
8. Kuru kashtra war, P. Sena Sarma; P. 18.

ਕਿ ਸਿੱਖ, ਈਸਾਈ, ਬੁੱਧ, ਜੈਨ, ਪਾਰਸੀ, ਆਦਿਕ ਨੇ ਭਾਰਤ ਨਾਲ ਸਬੰਧ ਜੋੜੇ। ਇਸ ਵੰਡ ਦਾ ਬਹੁਤਾ ਕਸੂਰ ਬਹੁ ਗਿਣਤੀ ਵਾਲਿਆਂ ਦਾ ਹੀ ਸੀ ਜਿਨ੍ਹਾਂ ਕਿ ਦੂਜੇ ਧਰਮਾਂ ਵਾਲਿਆਂ ਨੂੰ ਇਨਸਾਨ ਨਾਂ ਸਮਝਦਿਆਂ ਹੋਇਆ ਉਹਨਾਂ ਨਾਲ ਜਿਆਦਤੀਆਂ ਕੀਤੀਆਂ ਜਦੋਂ ਇਕ ਹਿੰਦੂ ਕਿਸੇ ਮੁਸਲਮਾਨ ਨਾਲ ਲਗਕੇ ਭਿਟ ਜਾਂਦਾ ਹੈ, ਤਾਂ ਸਮਾਨਤਾ ਕਿਥੇ ਰਹਿ ਜਾਂਦੀ ਹੈ।

1947 ਈ:, ਜਦੋਂ ਕਿ ਭਾਰਤ ਵਿਚ ਹਿੰਦੂ ਤਾਕਤ ਵਿਚ ਆਏ, ਤੋਂ ਲੈ ਕੇ ਅਜ ਤਕ, ਕੋਈ ਵੀ ਸਰਕਾਰੀ ਕੰਮ, ਚਾਹੇ ਉਹ ਦੇਸ਼ ਦੀ ਸਰਕਾਰ, ਚਾਹੇ ਰਾਜ ਸਰਕਾਰ ਕਰੇ, ਕਦੇ ਵੀ ਧਰਮ ਨਿਰਪੱਖ ਲੀਹਾਂ ਤੇ ਨਹੀਂ ਕੀਤਾ ਗਿਆ। ਇਮਾਰਤਾਂ ਜਾਂ ਸੰਸਥਾਵਾਂ ਦੇ ਉਦਘਾਟਨ, ਜਹਾਜ਼ਾਂ ਦਾ ਠੇਹਲਣਾ, ਆਦਿਕ ਸਭ ਹਿੰਦੂ ਰਹੁ ਰੀਤੀ ਅਨੁਸਾਰ ਹੀ ਕੀਤੇ ਜਾਂਦੇ ਹਨ। ਅਜ ਤਕ, ਇਕ ਵੀ ਐਸਾ ਕੋਈ ਕਾਰਜ ਜਾ ਸਮਾਰੋਹ, ਸਮਾਗਮ, ਨਾ ਕਿਸੇ ਹੋਰ ਧਰਮ ਦੀਆਂ ਰੀਤੀਆਂ ਅਨੁਸਾਰ ਹੋਇਆਂ ਹੈ ਅਤੇ ਨਾ ਹੀ ਧਰਮ-ਨਿਰਪੱਖ ਲੀਹਾਂ ਤੇ। ਸਰਕਾਰ ਦੇ ਕਾਨੂੰਨਾਂ ਵਿਚ ਧਾਰਮਿਕ ਬੂ ਆਉਂਦੀ ਹੈ, ਜਿਵੇਂ ਕਿ ਹਿੰਦੂ ਕੋਡ ਬਿਲ ਜਿਸ ਦੀ ਥਾਂ ਕਿਉਂ ਨ ਭਾਰਤ ਕੋਡ ਬਿਲ ਬਨਾਇਆ ਗਿਆ ਜੋ ਕਿ ਸਭ ਭਾਰਤੀਆਂ ਉਪਰ ਲਾਗੂ ਹੁੰਦਾ।

ਈਸਾਈ ਮਤ ਅਤੇ ਇਸਲਾਮ ਦੇ ਪਰਚਾਰ ਦਾ ਮੁਕਾਬਲਾ, ਹਿੰਦੂ-ਮੱਤ ਲਈ ਪਰਚਾਰ ਦੁਆਰਾ ਨਹੀ ਕੀਤਾ ਜਾਂਦਾ, ਬਲਕਿ ਸਰਕਾਰੀ ਜ਼ੋਰ ਤੇ ਇਹਨਾਂ ਦੀ ਵਿਰੋਧਤਾ ਕੀਤੀ ਜਾਂਦੀ ਹੈ। ਅਜਕਲ ਈਸਾਈ ਮਿਸ਼ਨਰੀਆਂ ਉਪਰ ਝੂਠੇ ਦੋਸ਼ ਲਾ ਕੇ ਉਹਨਾਂ ਨੂੰ ਭਾਰਤ ਵਿਚੋਂ ਕਢਿਆ ਜਾਂਦਾ ਹੈ ਤਾਂ ਕਿ ਉਹ ਈਸਾਈ ਮੱਤ ਦਾ ਪ੍ਰਚਾਰ ਨਾ ਕਰ ਸਕਣ। ਨਾਲ ਹੀ ਸ਼ੁਰੂ ਸ਼ੁਰੂ ਵਿਚ ਹਿੰਦੂ-ਮੱਤ ਨਾਲ ਸਬੰਧ (ਅਖੌਤੀ) ਅਨੁਸੂਚਤ ਜਾਤੀਆਂ ਲਈ ਕਈ ਰਿਆਇਤਾਂ ਦਿੱਤੀਆਂ ਗਈਆ। ਇਹ ਰਿਆਇਤਾਂ ਦੂਜੇ ਧਰਮਾਂ ਦੀਆਂ ਐਸੀਆਂ ਹੀ ਸ਼ਰੇਣੀਆਂ ਲਈ ਨਹੀਂ ਹਨ। ਕੀ ਇਹ ਗੈਰ-ਹਿੰਦੂਆਂ ਉਪਰ ਇਕ ਕਿਸਮ ਦਾ ਜਜ਼ੀਆਂ ਨਹੀਂ ਹੈ, ਜਿਸ ਲਈ ਹਿੰਦੂ ਅਜ ਤਕ ਔਰੰਗਜ਼ੇਬ ਨੂੰ ਕੋਸਦੇ ਰਹਿੰਦੇ ਹਨ।

ਭਾਰਤ ਵਿਚ ਬੋਲੀ ਨੂੰ ਵੀ ਧਰਮ ਦੀ ਲਪੇਟ ਵਿਚ ਲਿਆਂਦਾ ਗਿਆ ਹੈ। ਕੋਈ ਵੀ ਬੋਲੀ ਕਿਸੇ ਇਲਾਕੇ ਨਾਲ ਸਬੰਧ ਰਖਦੀ ਹੈ ਨਾ ਕਿ ਕਿਸੇ ਧਰਮ ਨਾਲ। ਪਰ ਪੰਜਾਬ ਵਿਚ ਪੰਜਾਬੀ ਹਿੰਦੂਆਂ ਨੇ ਆਪਣੀ ਮਾਂ ਬੋਲੀ, ਪੰਜਾਬੀ ਨੂੰ ਆਪਣਾਉਣੋ ਨਾਂਹ ਕਰ ਦਿੱਤੀ ਹੈ, ਅਤੇ ਪੂਰਬੀਆਂ ਦੀ ਬੋਲੀ (ਹਿੰਦੀ) ਨੂੰ ਅਪਣਾਇਆ ਹੈ। ਇਸ ਵਿਚ ਭਾਰਤ ਸਰਕਾਰ ਦਾ ਪੰਜਾਬੀ ਹਿੰਦੂ ਨੂੰ ਪੂਰਾ ਸਹਿਯੋਗ ਹੈ। (ਇਹ ਭੁੱਲ ਜਾਂਦੇ ਹਨ ਕਿ ਜੇਕਰ ਬੋਲੀ ਦਾ ਸਬੰਧ ਧਰਮ ਨਾਲ ਹੁੰਦਾ ਤਾਂ ਸਾਰੇ ਹਿੰਦੂਆਂ ਦੀ ਬੋਲੀ ਇੱਕ ਹੀ ਹੁੰਦੀ, ਸਾਰੇ ਮੁਸਲਮਾਨਾਂ ਦੀ ਬੋਲੀ ਇਕੋ ਹੁੰਦੀ। ਅਤੇ ਸਾਰੇ ਈਸਾਈਆਂ ਦੀ ਬੋਲੀ ਇੱਕ ਹੁੰਦੀ। ਪਰ ਜਦੋਂ ਇਹਨਾਂ ਦਾ ਜ਼ੋਰ ਚਲਦਾ ਹੋਵੇ ਇਹ ਦਲੀਲ ਪਰਵਾਨ ਨਹੀਂ ਕਰਦੇ।) ਏਸੇ ਕਰਕੇ 1966 ਈ: ਵਿਚ ਜੋ ਪੰਜਾਬੀ ਸੂਬਾ ਉਲੀਕਿਆ ਗਿਆ, ਉਹ ਬੋਲੀ ਦੀ ਥਾਂ ਧਰਮ ਦੀਆਂ ਸੇਧਾਂ ਉਪਰ ਉਲੀਕਿਆ ਗਿਆ। ਜਿਨ੍ਹਾਂ ਇਲਾਕਿਆਂ ਵਿਚ ਪੰਜਾਬੀ-ਹਿੰਦੂਆਂ ਦੀ ਬਹੁ ਗਿਣਤੀ ਸੀ, ਉਹ ਪੰਜਾਬ ਤੋਂ ਖੋਹ ਲਏ ਗਏ।

ਇੰਦਰਾ ਗਾਂਧੀ ਦੇ ਪਰਧਾਨ ਮੰਤਰੀ ਹੋਣ ਵੇਲੇ, ਫਾਜ਼ਿਲਕਾ-ਅਬੋਹਰ ਦਾ ਇਲਾਕਾ ਹਿੰਦੂ ਬਹੁ ਗਿਣਤੀ ਦਾ ਹੋਣ ਕਾਰਨ ਹਿੰਦੀ ਇਲਾਕਾ ਗਿਰਦਾਨ ਇਹਨੂੰ ਪੰਜਾਬ ਤੋਂ ਖੋਹ ਕਿ ਹਰਿਆਣਾ ਨੂੰ ਦੇਣ ਦੀ ਕੋਸ਼ਿਸ਼ ਕੀਤੀ ਗਈ, ਪਰ ਇਹ ਨਾਪਾਕ ਇਰਾਦਾ ਪੂਰਾ ਨਾ ਹੋ ਸਕਿਆ ਇਹੀ ਕੰਮ ਫੇਰ ਉਹਦੇ ਪੁਤਰ ਦੀ ਪਰਧਾਨ ਮੰਤਰੀ ਹੋਣ ਤੇ 1985-86 ਵਿਚ ਕਰਨ ਦੀ ਕੋਸ਼ਿਸ਼ ਕੀਤੀ ਗਈ, ਜਿਸ ਵਿਚ ਕਿ ਭਾਰਤ ਸਰਕਾਰ ਨੇ ਪੂਰਾ ਜ਼ੋਰ ਲਾਇਆ। ਇਸ ਕੰਮ ਲਈ ਭਾਰਤ ਸਰਕਾਰ ਨੇ ਇਸ ਇਲਾਕੇ ਵਿਚ ਨਵੇਂ ਸਿਰਿਉਂ ਮਰਦਮ-ਸ਼ੁਮਾਰੀ ਕਰਵਾਈ ਅਤੇ ਸਾਰੇ ਕਰਮਚਾਰੀ ਪੰਜਾਬ-ਵਿਰੋਧੀ ਹੀ ਲਗਾਏ ਗਏ। ਇਹਨਾਂ ਕਰਮਚਾਰੀਆਂ ਨੇ ਸਿੱਖਾਂ, ਪੰਜਾਬ ਅਤੇ ਪੰਜਾਬੀ ਬੋਲੀ ਵਿਰੋਧੀ ਨਾਹਰੇ ਵੀ ਲਾਏ। ਭਾਰਤ ਦੀ ਅਖੌਤੀ ਧਰਮਨਿਰਪੱਖ ਸਰਕਾਰ ਇਹ ਆਪ ਸਹੇੜਿਆ ਤਮਾਸ਼ਾਂ ਵੇਖ ਵੇਖ ਖੁਸ਼ ਹੁੰਦੀ ਰਹੀ ਪਰ ਬਣਿਆ ਕੁਝ ਨਾ।

ਚੰਡੀਗੜ੍ਹ ਜੋ ਕਿ ਪੰਜਾਬੀ ਬੋਲਦਾ ਸ਼ਹਿਰ ਹੈ, ਪੰਜਾਬ ਨੂੰ ਨਹੀਂ ਦਿਤਾ

ਜਾ ਰਿਹਾ ਕਿਉਂਕਿ ਪੰਜਾਬੀ-ਹਿੰਦੂ ਇਸ ਕੰਮ ਦੇ ਖਿਲਾਫ ਹਨ। ਜੇਕਰ ਇਹਨਾਂ (ਪੰਜਾਬੀ ਹਿੰਦੂਆਂ) ਦੇ ਵੱਸ ਹੋਵੇ ਤਾਂ ਇਹ ਅੰਮਰਿਤਸਰ, ਜਲੰਧਰ, ਲੁਧਿਆਣਾ ਅਤੇ ਹੋਰ ਸ਼ਹਿਰ ਅਤੇ ਕਸਬੇ ਜਿਥੇ ਕਿ ਪੰਜਾਬੀ ਹਿੰਦੂਆਂ ਦੀ ਬਹੁ ਗਿਣਤੀ ਹੈ ਵੀ ਅਜ ਤਕ ਸਭ ਹਰਿਆਣਾ ਨੂੰ ਦੇ ਦਿੱਤੇ ਗਏ ਹੁੰਦੇ।

ਜਿਵੇਂ ਕਿ ਉਪਰ ਦਸ ਆਏ ਹਾਂ ਕਿ 1947 ਈ: ਤੋਂ ਲੈ ਕੇ ਅਜ ਤਕ ਭਾਰਤ ਵਿਚ ਸਾਰੇ ਕਾਰਜ ਬਹੁ ਗਿਣਤੀ ਦੇ ਹਿੰਦੂ ਦਰਿਸਟੀ ਕੋਣ ਤੋਂ ਹੀ ਕੀਤੇ ਜਾਂਦੇ ਰਹੇ ਹਨ। ਇਸ ਦੇ ਨਤੀਜੇ ਵਜੋਂ ਫਿਰਕਾ ਪਰਸ਼ਤੀ (Communalism) ਨੂੰ ਕਾਫੀ ਤਰੱਕੀ ਮਿਲੀ ਹੈ. ਜਿਥੇ ਪਹਿਲਾਂ ਇਸ ਦੇਸ਼ ਵਿਚ ਹਿੰਦੂ-ਮੁਸਲਿਮ ਫਸਾਦ ਹੀ ਸੁਣੇ ਵੇਖੇ ਜਾਂਦੇ ਸਨ, ਹੁਣ ਹਿੰਦੂ ਮੁਸਲਿਮ, ਹਿੰਦੂ ਸਿੱਖ, ਹਿੰਦੂ ਈਸਾਈ ਆਦਿਕ ਫਸਾਦਾਂ ਦੀ ਭਰਮਾਰ ਹੋ ਗਈ ਹੈ। ਕਿਉਂਕਿ ਹਿੰਦੂ ਬਹੁ ਗਿਣਤੀ ਬਾਕੀ ਸਭ ਧਰਮਾ ਵਾਲਿਆਂ ਨੂੰ ਨਾਜਾਇਜ਼ ਦਬਾਉਣਾ ਚਾਹੁੰਦੀ ਹੈ। ਇਹ ਦੇਸ਼ ਦੇ ਹਿੱਤਾਂ ਵਿਚ ਨਹੀਂ ਹੈ।

ਏਥੇ ਹੀ ਬੱਸ ਨਹੀਂ ਹੈ। ਧਾਰਮਿਕ ਵੰਡ ਤੋਂ ਅਗੇ ਵੀ ਵੰਡਾਂ ਹਨ-ਜਾਤੀ ਕਬੀਲਾ/ਉਪਜਾਤ ਆਦਿਕ, ਜਿਸਦਾ ਕਿ ਸੇਹਰਾ ਭਾਰਤ ਸਰਕਾਰ ਦੇ ਸਿਰ ਹੀ ਹੈ। ਜਿਸਨੇ ਕਿ ਚੋਣਾ ਜਿਤਣ ਖਾਤਰ ਇਸ ਵੰਡ ਨੂੰ ਉਤਸ਼ਾਹਿਤ ਕੀਤਾ।

ਅਜੀਬ ਗੱਲ ਹੈ ਕਿ ਹਿੰਦੂਆਂ ਦੀ ਕਥਨੀ ਅਤੇ ਕਰਨੀ ਵਿਚ ਕਿੰਨਾ ਹੀ ਫਰਕ ਹੈ। ਇਹ ਢੰਡੋਰਾ ਤੇ ਧਰਮ ਨਿਰਪੇਖਤਾ ਦਾ ਦੇਂਦੇ ਹਨ ਪਰ ਮਸ਼ਕ ਹੇਠਲੇ ਦਰਜੇ ਦੀ ਫਿਰਕਾਪਰਸਤੀ ਦੀ ਕਰਦੇ ਹਨ। ਇਹ ਗੱਲਾਂ ਲੋਕ ਰਾਜ ਦੀਆਂ ਕਰਦੇ ਹਨ, ਪਰ ਕੰਮ ਫੇਸੀਇਸਟਾਂ ਵਰਗੇ ਹਨ। ਇਹ ਕਹਿੰਦੇ ਤੇ ਸਮਾਜ ਵਾਦ ਲਿਆਉਣ ਬਾਰੇ ਹਨ ਪਰ ਰੋਜ ਹੀ ਅਮੀਰ ਹੋਰ ਅਮੀਰ ਹੋ ਰਹੇ ਹਨ, ਅਤੇ ਗਰੀਬੀ ਵਧ ਰਹੀ ਹੈ—ਗਰੀਬੀ ਰੇਖਾ ਹੇਠਾਂ ਆਉਣ ਵਾਲਿਆਂ ਦੀ ਗਿਣਤੀ ਰੋਜ਼ ਹੀ ਵੱਧ ਰਹੀ ਹੈ। ਸਾਡੇ ਲੀਡਰਾਂ ਦੇ ਕਹਿਣ ਨੂੰ ਤੇ ਇਹ ਦੇਸ਼ ਦੁਨੀਆਂ ਭਰ ਵਿਚ ਸਭ ਤੋਂ ਵੱਡਾ ਲੋਕ ਰਾਜ ਹੈ, ਪਰ ਕਰਨੀ ਵਿਚ ਹਾਂਗਕਾਂਗ, ਸਿੰਗਾਪੁਰ

ਦੱਖਣੀ ਕੋਰੀਆ ਵਰਗੇ ਦੇਸ਼ਾਂ, ਜੋ ਕਿ ਸਾਡੇ ਨਿੱਕੇ ਤੋਂ ਨਿੱਕੇ ਰਾਜ ਤੋਂ ਵੀ ਵਿਸਥਾਰ ਵਿਚ ਨਿੱਕੇ ਹਨ, ਤੋਂ ਬਹੁਤ ਦੂਰ ਪਿੱਛੇ ਹਨ । ਦੇਸ਼ ਤਰੱਕੀ ਸਿਰਫ਼ ਗੱਲੀਂ-ਬਾਤੀਂ, ਨਾਹਰੇ ਲਗਾਣ, ਬੰਦ ਕਰਨ, ਧਰਨੇ ਮਾਰਨ, ਆਦਿਕ ਵਿਚ ਨਹੀਂ ਹੁੰਦੀ ਅਤੇ ਨਾਂ ਹੀ ਕੋਈ ਵਿਅਕਤੀ ਯਾ ਦੇਸ਼ ਸਿਰਫ਼ ਅਕਾਰ ਵਿਚ ਹੀ ਵਡਾ ਹੋਣ ਨਾਲ ਵੱਡਾ (great) ਹੋ ਜਾਂਦਾ ਹੈ ।

ਐਸੇ ਲੋਕ ਦੂਜਿਆਂ ਨੂੰ ਫਿਰਕਾਪਰਸਤ ਯਾ ਜ਼ਾਲਿਮ ਹਿਰਦਾ ਕਹਿ ਰਹੇ ਹਨ । ਮਿਸਾਲ ਵਜੋਂ ਔਰੰਗਜ਼ੇਬ ਨੂੰ ਇਹ ਅਤਿਆਚਾਰੀ ਪੁਕਾਰਦੇ ਹਨ । ਇਹਨਾਂ ਦੇ ਕਥਨ ਅਨੁਸਾਰ, ਔਰੰਗਜ਼ੇਬ ਰੋਜ਼ ਸਵਾ ਮਨ ਜੰਞੂ ਲਾਂਹਦਾ ਸੀ । ਜੇ ਕਰ ਇਹ ਸੱਚ ਹੁੰਦਾ ਤਾਂ ਉਸ ਦੇ 40 ਸਾਲ ਰਾਜ ਵਿਚ ਹਿੰਦੂ ਕਿਵੇਂ ਬੱਚ ਗਏ— ਮੁਲਕ ਵਿਚ ਕੋਈ ਹਿੰਦੂ ਵਿਖਾਈ ਨਹੀਂ ਸੀ ਦੇਣਾ ਚਾਹੀਦਾ । ਔਰੰਗਜ਼ੇਬ ਦੇ ਰਾਜ ਵਿਚ ਕੋਈ ਹਿੰਦੂ ਮੁਸਲਿਮ ਫਸਾਦ ਹੋਇਆ ਨਹੀਂ ਸੁਣੀਦਾ, ਉਸ ਦੇ ਰਾਜ ਵਿਚ ਕਿੰਨੇ ਹੀ ਹਿੰਦੂ ਸਰਕਾਰੀ ਉਚੀਆ ਪਦਵੀਆਂ ਤੇ ਨਿਯੁਕਤ ਸਨ । ਜਿਥੇ ਸਿੱਖਾਂ ਦਾ ਸੁਆਲ ਹੈ, ਇਹ ਤਾਂ ਸਿੱਖਾਂ ਦਾ ਖੁਰਾ ਖੋਜ ਹੀ ਮਿਟਾਉਣ ਉਪਰ ਤੁਲੇ ਪਏ ਹਨ । ਸਿੱਖਾਂ ਦੇ ਧਰਮ ਸਥਾਨਾਂ, ਧਰਮ ਪੁਸਤਕਾਂ ਦੀ ਬੇਅਦਬੀ ਕੀਤੀ ਜਾ ਰਹੀ ਹੈ, ਇਹਨਾਂ ਨੂੰ ਅੱਗਾਂ ਲਾ ਲਾ ਸਾੜਿਆ ਜਾਂਦਾ ਹੈ । ਏਥੇ ਤਕ ਕਿ ਸਿੱਖਾਂ ਦੇ ਅਤਿ ਪਵਿਤਰ ਸਥਾਨ ਸੁਨਹਿਰੀ ਗੁਰਦੁਆਰਾ, ਅੰਮ੍ਰਿਤਸਰ ਉਪਰ ਫੌਜੀ ਹਮਲਾ (Op. Bluestar) ਕਰਕੇ ਇਸ ਨੂੰ ਤਬਾਹ-ਤੇ-ਬਰਬਾਦ ਕਰ ਦਿੱਤਾ ਗਿਆ ਹੈ । ਪਰ ਬਹਾਨਾ ਅਤਿਵਾਦੀਆਂ ਨੂੰ ਸੋਧਣ ਦਾ ਲਾਇਆ ਗਿਆ । ਮੰਨ ਲਓ ਕਿ ਸੁਨਹਿਰੀ ਗੁਰਦੁਆਰਾ ਵਿਚ ਤਾਂ ਅਤਿਵਾਦੀ ਸਨ, ਪਰ ਬਾਕੀ ਗੁਰਦੁਆਰਿਆਂ ਵਿਚ ਅਤਿਵਾਦੀ ਤੇ ਨਹੀਂ ਸਨ । ਫੇਰ Opration Bluestar ਦੇ ਪਿਛੋਂ, ਇੰਦਰਾ ਗਾਂਧੀ ਦੇ ਕਤਲ ਉਪਰੰਤ, ਨਵੰਬਰ 1984 ਵਿਚ ਕਾਂਗਰਸ (ਇੰ) ਦੀ ਸਕੀਮ ਅਨੁਸਾਰ ਹਿੰਦੀ ਜ਼ੋਨ ਦੇ ਸੂਬਿਆਂ, ਜਿਥੇ ਕਾਂਗਰਸ (ਇੰ) ਦੀਆਂ ਸਰਕਾਰਾਂ ਸਨ ਬੇਅੰਤ ਸਿੱਖ ਮਾਰੇ ਗਏ, ਮਿੱਟੀ ਦਾ ਤੇਲ ਯਾਂ ਪਟਰੋਲ ਪਾ ਪਾ ਜਿਉਂਦਿਆਂ ਹੀ ਸਾੜ ਦਿੱਤੇ ਗਏ, ਇਹਨਾਂ ਦੀਆਂ ਜਾਇਦਾਦਾਂ ਲੁੱਟੀਆਂ ਗਈਆਂ ਫੇਰ ਸਾੜ ਫੂਕ ਦਿੱਤੀਆਂ ਗਈਆਂ । ਉਹਨਾ ਹੀ ਸਿੱਖਾਂ ਦੀਆਂ ਔਰਤਾਂ ਦੀ ਬੇਇਜ਼ਤੀ ਕੀਤੀ ਗਈ । ਜੋ ਕਿ ਹਜ਼ਾਰਾਂ ਦੀ ਗਿਣਤੀ ਵਿਚ ਹਿੰਦੂ ਕੁੜੀਆਂ

ਤੇ ਜਨਾਨੀਆਂ ਨੂੰ ਹਮਲਾਵਰਾਂ ਤੋਂ ਛੁਡਵਾਉਂਦੇ ਹੁੰਦੇ ਸਨ। ਪਰ ਸੈਕੂਲਰ ਅਖਵਾਉਣ ਵਾਲੇ ਮੁਲਕ ਦੀ ਰਾਜ ਸਭਾ ਵਿਚ ਹਮਦਰਦੀ ਦਾ ਇਕ ਲਫਜ਼ ਨਾ ਬੋਲਿਆ ਗਿਆ, ਮਤਲਬ ਸਭ ਨੇ ਸਹਿਮਤੀ ਪਰਗਟਾਈ। ਦੋਸ਼ੀਆਂ ਨੂੰ ਕੋਈ ਸਜ਼ਾ ਨਾ ਦਿੱਤੀ ਗਈ ਸਗੋਂ ਉਹਨਾਂ ਨੂੰ ਲੋਕ-ਸਭਾ ਦੇ ਮੈਂਬਰ (M P) ਅਤੇ ਮਨਿਸਟਰ ਬਣਾਇਆ ਗਿਆ। ਇਹ ਕਾਲੀਆਂ ਕਰਤੂਤਾਂ ਦੂਰਦਰਸ਼ਨ ਤੇ ਵਿਖਾਈਆਂ ਗਈਆਂ। ਜਦੋਂ ਕਿ ਬਦੇਸ਼ਾਂ ਵਿਚ ਲੋਕਾਂ ਨੇ ਇਹ ਸਭ ਕੁਝ ਆਪਣੇ ਮੁਲਕ ਦੇ T.V. ਪਰਨਾਲੀ ਉਪਰ ਵੇਖ ਵੇਖ ਤਰਾਸ ਤਰਾਸ ਕੀਤਾ। ਪਰ ਜਦੋਂ ਭੁਪਾਲ ਵਿਖੇ ਗੈਸ ਦੇ ਲੀਕ ਹੋਣ ਕਾਰਨ ਕਈ ਹਿੰਦੂ ਮਰ ਗਏ, ਤਾਂ ਲੋਕ ਸਭਾ ਵੀ ਤੜਪ ਉਠੀ, ਗੈਸ ਕੰਪਨੀ ਨੂੰ ਸਜ਼ਾ ਦੇਣ ਦੀ ਗੱਲ ਬਾਤ ਚੱਲ ਪਈ, ਪੀੜਤਾਂ ਨੂੰ ਮੁਆਵਜ਼ੇ ਦੇਣ ਦੇ ਪਰਬੰਧ ਕੀਤੇ ਗਏ, "The Aid Bhopal Concert" ਤਕ ਦੂਰ ਦਰਸ਼ਨ ਉਪਰ ਵਿਖਾਈ ਗਈ। (9 ਮਾਰਚ, 1986) ਪਰ ਨਵੰਬਰ 1984 ਦੇ ਉਜੜੇ ਸਿੱਖ ਅਜ ਵੀ ਦਰ ਦਰ ਧੱਕੇ ਖਾ ਰਹੇ ਹਨ। ਇਸ ਤੋਂ ਕੀ ਇਹ ਸਾਬਤ ਨਹੀਂ ਹੁੰਦਾ ਕਿ ਭਾਰਤ ਸਰਕਾਰ ਸਿਰਫ ਹਿੰਦੂਆਂ ਦੀ ਹੈ ਅਤੇ ਹਿੰਦੂਆਂ ਵਾਸਤੇ ਹੀ ਹੈ।

ਅਜ, ਇਸ ਅਖੌਤੀ ਧਰਮ ਨਿਰਪੇਖ ਦੇਸ਼ ਵਿਚ ਕਿਸੇ ਗੈਰ ਹਿੰਦੂ ਦੀ ਜਾਨ, ਮਾਲ, ਇੱਜ਼ਤ ਸੁਰਖਸ਼ਤ ਨਹੀਂ ਹੈ। ਹਿੰਦੂ ਗੈਰ-ਹਿੰਦੂ ਦੇ ਸੁਆਲ ਤੇ ਸਭ ਹਿੰਦੂ ਪਾਰਟੀਆਂ ਇਕ ਹੋ ਜਾਂਦੀਆਂ ਹਨ, ਆਪੋ ਆਪਣੇ ਅਸੂਲ, ਜੋ ਕੋਈ ਹੋਣ, ਛਿੱਕੇ ਟੰਗ ਕੇ। ਪੰਜਾਬ ਇਸ ਦਾ ਇਕ ਨਮੂਨਾ ਹੈ।

ਕਾਂਗਰਸ, ਕਿਸੇ ਵੀ ਨਾਂ ਹੇਠ ਹੋਵੇ, ਕਦੇ ਵੀ ਧਰਮਨਿਰਪੇਖ ਜਮਾਤ ਨਹੀਂ ਸੀ ਅਤੇ ਨਾ ਹੀ ਹੈ। ਹਮੇਸ਼ਾ ਇਹ ਇਕ ਹਿੰਦੂ-ਪਾਰਟੀ ਹੀ ਰਹੀ ਹੈ, ਅਤੇ ਹੈ। ਜਦੋਂ ਵੀ ਇਹਦਾ ਕੋਈ ਮਨੋਰਥ ਪੂਰਾ ਹੁੰਦਾ ਜਾਪਦਾ ਹੋਵੇ ਤਾਂ ਕਿਸੇ ਵੀ ਗੈਰ-ਹਿੰਦੂ ਪਾਰਟੀ ਨਾਲ ਗੱਠ-ਜੋੜ ਕਰ ਲੈਂਦੀ ਹੈ। ਮਿਸਾਲ ਦੇ ਤੌਰ ਤੇ ਜਵਾਹਰ ਲਾਲ ਨਹਿਰੂ ਨੇ "ਕੇਰਲ ਵਿਚ ਕਾਂਗਰਸ ਜਿੱਤ ਅਵੱਸ਼ ਕਰਨ ਲਈ ਮੁਸਲਿਮ ਲੀਗ ਨਾਲ ਹੱਥ-ਪੰਜਾ ਸੁਟਿਆ।" ਫਿਰ ਪੰਜਾਬ ਵਿਚ ਵੀ ਇਝ ਕਈ ਵਾਰੀ ਅਕਾਲੀ ਦੱਲ ਨਾਲ ਵੀ ਰਲ ਬੈਠੀ। ਹੁਣੇ ਹੁਣੇ, ਇਹਨਾ ਆਪਣੇ ਵਾਟਰ

ਲਈ, ਕਸ਼ਮੀਰ ਦੀ ਨੈਸ਼ਨਲ ਕਾਨਫਰੰਸ ਨਾਲ ਸਮਝੌਤਾ ਕੀਤਾ ਹੈ, ਕਿਉਂਕਿ ਇਹ ਕਿਸੇ ਨਾ ਕਿਸੇ ਤਰੀਕੇ ਨਾਲ ਰਾਜ ਸੱਤਾ ਵਿਚ ਰਹਿਣਾ ਚਾਹੁੰਦੀ ਹੈ। ਇੰਜ ਨਿੱਕੇ ਜਿਹੇ ਮੁਫਾਦ ਲਈ ਇਸ ਧਰਮ ਨਿਰਪੇਖਤਾ ਦੇ ਦਿਲਦਾਦਾ ਨੇ ਧਰਮਨਿਰਪੇਖਤਾ ਦੇ ਅਸੂਲ ਨੂੰ ਤਲਾਂਜਲੀ ਦੇ ਦਿੱਤੀ ਹੈ।

30 ਅਕਤੂਬਰ 1982 ਨੂੰ ਹੈਦਰਾਬਾਦ ਵਿਖੇ ਬੋਲਦਿਆਂ ਸ੍ਰੀਮਤੀ ਇੰਦਰਾਗਾਂਧੀ ਨੇ ਕਿਹਾ ਸੀ : ਧਰਮ, ਇਲਾਕੇ, ਬੋਲੀ ਅਤੇ ਜਾਤ ਦੀ ਬਿਨਾ ਤੇ ਨਾਹਰੇਬਾਜ਼ੀ ਅਤੇ ਅੰਦੋਲਨ ਫੁੱਟ ਪਾਊ ਅਨਸਰ ਹਨ ਜੋ ਕਿ ਮੁਲਕ ਨੂੰ ਕਮਜ਼ੋਰ ਕਰ ਦੇਣਗੇ[9] ਪਰ ਅਸਲ ਵਿਚ ਇੰਦਰਾ ਗਾਂਧੀ ਅਤੇ ਇਹਦੀ ਆਪਣੀ ਹੀ ਪਾਰਟੀ ਇਹਨਾਂ ਫੁੱਟ ਪਾਉ ਅਨਸਰਾਂ ਨੂੰ ਬੜੌਤੀ ਦੇਂਦੀ ਆ ਰਹੀ ਹੈ। ਇੰਦਰਾ ਗਾਂਧੀ ਦੀ ਪਾਲਿਸੀ ਹੀ ਇਹ ਰਹੀ ਹੈ ਕਿ ਹਕੂਮਤ ਕਰਨ ਲਈ ਜਨਤਾ ਵਿਚ ਫੁੱਟ ਪਾਣੀ ਜਰੂਰੀ ਹੈ। ਜੰਮੂ ਅਤੇ ਪੰਜਾਬ ਇਸ ਦੀਆਂ ਮਸਾਲਾਂ ਹਨ। ਜਿਥੇ ਕਿ ਇਹ ਪਾਰਟੀ ਇਹਨਾਂ ਕੁਕਰੱਮਾ ਲਈ ਦੂਜਿਆਂ ਨੂੰ ਦੋਸ਼ ਦੇਂਦੀ ਰਹਿੰਦੀ ਹੈ। ਪਰ ਕਰੀ ਆਪ ਜਾਂਦੀ ਹੈ। ਸ੍ਰੀ ਨਈਯਰ ਨੇ ਲਿਖਿਆ ਹੈ ਕਿ "ਦੇਸ਼ ਭਗਤੀ ਸਿਰਫ ਹਾਕਮਾਂ ਦੀ ਹੀ ਰਾਖਵੀਂ ਵਸਤੂ ਨਹੀਂ ਹੈ। ਅਕਾਲੀ ਕੋਈ ਘੱਟ ਦੇਸ਼ ਭਗਤ ਨਹੀਂ ਹਨ।"

ਚੋਣਾ ਸਮੇਂ, ਕਾਂਗਰਸ ਸਿੱਖ ਹਲਕਿਆਂ ਵਿੱਚ ਕਿਸੇ ਸਿੱਖ ਨੂੰ ਹੀ ਖੜਾ ਕਰੇਗੀ। ਇੰਜ ਮੁਸਲਿਮ ਹਲਕਿਆ ਵਿਚ ਕਿਸੇ ਮੁਸਲਮਾਨ ਨੂੰ ਖੜਾ ਕਰੇਗੀ। ਇੰਜ ਇਹ ਧਰਮ ਅਤੇ ਜਾਤੀ ਦੇ ਅਸੂਲ ਆਪਣੀ ਸਫਲਤਾ ਲਈ ਵਰਤਦੀ ਆ ਰਹੀ ਹੈ।

ਹਿੰਦੂ ਸਨਿਆਸੀ ਵੀ ਪਿੱਛੇ ਨਹੀਂ ਰਹੇ। 1970 ਵਿਆਂ ਤੋਂ ਇਹਨਾਂ ਨੇ ਵੀ ਸਿਆਸਤ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ ਹੈ ਅਤੇ ਚੋਂਣਾ ਵਿਚ ਲੜ ਰਹੇ ਹਨ। ਜਿਵੇਂ ਕਿ ਸੁਆਮੀ ਇੰਦਰਾਵੇਸ਼, ਅਗਨੀਵੇਸ਼, ਆਦਿੱਤਿਆ ਵੇਸ਼, ਆਦਿਕ ਹਰਿਆਣਾ ਸਿਆਸਤ ਵਿਚ ਸ਼ਾਮਲ ਹੋਏ ਪਏ ਹਨ।

---

9. The Tribune, 31 October, 1982

ਹੁਣ ਲਈਏ **ਸਿੱਖ** ਧਰਮ । ਇਸ ਧਰਮ ਵਿਚ ਸਿਆਸਤ ਅਤੇ ਮ ਵੱਖ ਵੱਖ ਨਹੀਂ ਹਨ, ਬਲਕਿ ਇਕ ਦੂਜੇ ਦੇ ਪੂਰਕ ਹਨ। ਇਹ ਇਸ ਧਰਮ ਦਾ ਸਿਧਾਂਤ ਹੈ।

ਗੁਰੂ ਨਾਨਕ ਸਾਹਿਬ, ਸਿੱਖ ਧਰਮ ਦੇ ਬਾਨੀ, ਨੇ ਵੇਖਿਆ ਕਿ ਕਿਵੇਂ ਬਾਬਰ ਨੇ ਲੜਾਈ ਵਿਚ ਇਬਰਾਹੀਮ ਲੋਧੀ ਨੂੰ ਪਛਾੜਿਆ। ਉਹਨਾਂ ਨੇ ਸਮੇਂ ਦੇ ਹਾਲਾਤ ਨੂੰ ਵਾਚਿਆ ਅਤੇ ਦੇਖਿਆਂ; ਬਾਬਰ ਦਾ ਸਾਹਮਣਾ ਕਰਨੋਂ ਨਾ ਝਿਜਕੇ। ਉਹਦੇ ਹਮਲੇ ਨੂੰ ਗੁਰੂ ਜੀ ਨੇ "ਪਾਪ ਕੀ ਜੰਝ" ਕਰਕੇ ਦੱਸਿਆ। ਉਹਨਾਂ ਨੇ ਇਹ ਵੀ ਕਿਹਾ :

"ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ।"

(ਆਸਾ, ਪੰਨਾ 360.)

ਪੰਰਮਾਤਮਾ ਨੂੰ ਸੰਬੋਧਨ ਕਰਦਿਆ ਕਿਹਾ :

"ਆਪੈ ਦੋਸ਼ ਨਾ ਦੇਈ ਕਰਤਾ ਜਮੁ ਕਰਿ ਮੁਗਲ ਚੜਾਇਆ।"
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦ ਨਾ ਆਇਆ।

ਹਜ਼ਾਰਾਂ ਨੇ ਬਾਬਰ ਦੇ ਹਮਲੇ ਨੂੰ ਰੋਕਣ ਲਈ ਮੰਤਰ ਪੜੇ, ਟੂਣੇ ਕੀਤੇ, ਪਰ ਕੋਈ ਅਸਰ ਨਾ ਹੋਇਆ। ਉਹਨੇ ਕਈ ਸਥਾਨ ਤਬਾਹ ਕੀਤੇ, ਮਜ਼ਬੂਤ ਮੰਦਰ ਢਾਹ ਦਿੱਤੇ, ਕਈ ਹਾਕਮਾਂ ਨੂੰ ਪੈਰਾਂ ਹੇਠ ਲਤਾੜਿਆ, ਕਈਆਂ ਨੂੰ ਕਤਲ ਕਰਵਾਇਆ, ਅਤੇ ਮਿੱਟੀ ਵਿਚ ਰੁਲਾ ਦਿੱਤਾ।[10]

ਉਸ ਸਮੇਂ ਔਰਤਾਂ ਦੀ ਵੀ ਬੇਪੱਤੀ ਹੋਈ। ਗੁਰੂ ਜੀ ਨੇ ਉਹ ਨਜ਼ਾਰਾ ਇੰਜ ਬਿਆਨ ਕੀਤਾ ਹੈ :

---

10. ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰ ਸੁਣਿਆ ਧਾਇਆ ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥
ਕੋਈ ਮੁਗਲ ਨਾਂ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥ 3 ॥
(ਆਸਾ, ਗੁ: ਗ੍ਰ: ਸ: ਪੰਨੇ 417-418)

"ਜਿਨ ਸਿਰਿ ਸੋਹਨਿ ਪਟੀਆਂ ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚ ਆਵੈ ਧੂੜ ॥
ਮਹਲਾਂ ਅੰਦਰਿ ਹੋਦੀਆਂ ਹੁਣਿ ਬਹਣਿ ਨ ਮਿਲਨਿ ਹਦੂਰਿ ॥

(ਆਸਾ, ਅਸ਼ਟਪਦੀ, ਪੰਨਾਂ 417)

ਲੋਧੀ ਦੀ ਅਣਗਹਿਲੀ ਕਾਰਨ ਜੋ ਭਾਰਤ ਦੀ ਦਿਸ਼ਾ ਹੋਈ, ਉਸ ਲਈ ਗੁਰੂ ਜੀ ਨੇ ਇਬਰਾਹੀਮ ਲੋਧੀ, ਵੇਲੇ ਦੇ ਪਾਤਸ਼ਾਹ ਨੂੰ ਕੋਸਿਆ। ਉਹਨਾਂ ਫਰਮਾਇਆ ਕਿ ਰਿਆਇਆ ਦੀ ਹਿਫਾਜ਼ਤ ਕਰਨੀ ਹਾਕਿਮ ਦਾ ਫਰਜ਼ ਹੁੰਦਾ ਹੈ। ਪਰ ਲੋਧੀਆਂ ਨੇ ਡੱਟ ਕੇ ਬਾਬਰ ਦਾ ਮੁਕਾਬਲਾ ਨਾ ਕੀਤਾ, ਕਿਉਂਕਿ ਉਹਨਾਂ (ਲੋਧੀਆਂ) ਨੇ ਤੇ ਸਾਰੀ ਉਮਰ ਐਸ਼-ਇਸ਼ਰਤ ਵਿਚ ਹੀ ਗਵਾਂ ਦਿਤੀ ਹੋਈ ਸੀ। "ਹੀਰੇ ਵਰਗਾ ਭਾਰਤ ਲੋਧੀਆਂ ਨੇ ਜ਼ਾਇਆ ਕਰ ਦਿੱਤਾ।"

ਗੁਰੂ ਜੀ ਨੇ ਵੇਲੇ ਦੇ ਪਰਬੰਧਕਾਂ ਦਾ ਵੀ ਲਿਹਾਜ਼ ਨਾ ਕੀਤਾ। ਉਹਨਾਂ ਦੱਸਿਆ ਕਿ ਕਾਜ਼ੀ ਵੱਢੀ ਲੈ ਕੇ ਫੈਸਲੇ ਕਰਦੇ, ਅਤੇ ਝੂਠ ਬੋਲਦੇ ਹਨ। ਭਾਈ ਗੁਰਦਾਸ ਲਿਖਦੇ ਹਨ :

ਕਾਜ਼ੀ ਹੋਏ ਰਿਸ਼ਵਤੀ ਵਢੀ ਲੈ ਕੈ ਹਕ ਗਵਾਈ।

(ਵਾਰ 1/30)

ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਰਾਮ ਦਾਸ ਜੀ ਤਕ ਗੁਰੂ-ਘਰ ਅਤੇ ਬਾਬਰ ਤੋਂ ਲੈ ਕੇ ਅਕਬਰ ਤਕ ਮੁਗਲ ਬਾਦਸ਼ਾਹਾਂ ਵਿਚਕਾਰ ਅਮਨ ਅਤੇ ਸਾਂਤੀ ਰਹੀ। ਪਰ ਜਹਾਂਗੀਰ ਅਤੇ ਪੰਜਵੇ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਵਿਚਕਾਰ ਅਣਬਣੀ ਹੋ ਗਈ, ਜਹਾਂਗੀਰ ਸਿੱਖਾਂ ਦੀ ਵੱਧਦੀ ਤਾਕਤ ਨੂੰ ਵੇਖ ਨਹੀਂ ਸੀ ਸੁਖਾਂਦਾ, ਅਤੇ ਉਹ ਇਸ ਸੰਸਥਾ ਨੂੰ (ਦੁਕਾਨ ਕਹਿ ਕੇ) ਖ਼ਤਮ ਕਰਨਾ ਚਾਹੁੰਦਾ ਸੀ। ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਹੋਣਾ ਪਿਆ ਇਸ ਦੇ ਰੋਸ ਵਜੋਂ ਛੇਵੇਂ ਪਾਤਸ਼ਾਹ ਗੁਰੂ ਹਰਗੋਬਿੰਦ ਸਾਹਿਬ ਨੇ ਤਲਵਾਰ ਚੁੱਕੀ, ਕਿਉਂਕਿ ਧਰਮ ਦੀ ਰਖਸ਼ਾ ਸਿਰਫ ਤਲਵਾਰ (ਯਾਨੀ ਕਿ ਤਾਕਤ) ਹੀ ਕਰ ਸਕਦੀ ਹੈ। ਇਹਨਾ ਨੇ ਆਪਣੇ

ਸੇਵਕਾਂ ਨੂੰ ਵਧੀਆ ਘੋੜੇ ਚੰਗੇ ਹਥਿਆਰ, ਆਦਿਕ ਉਹਨਾਂ ਨੂੰ ਭੇਟਾ ਕਰਨ ਲਈ ਆਗਿਆ ਕੀਤੀ। ਗੁਰੂ ਜੀ ਨੇ ਮੁਗਲੀਆ ਤਾਕਤ ਨਾਲ ਮੁਕਾਬਲਾ ਕੀਤਾ, ਚਾਰ ਲੜਾਈਆਂ ਲੜੀਆਂ ਅਤੇ ਚੌਹਾਂ ਵਿਚ ਜਿੱਤ ਪਰਾਪਤ ਕੀਤੀ।

ਗੁਰੂ ਜੀ ਨੇ ਜੇਕਰ ਤਲਵਾਰ ਚੁੱਕੀ ਤਾਂ ਇਸ ਵਿਚ ਕੀ ਹਰਜ਼ ਹੈ ? ਕੀ ਕਰਿਸ਼ਨ ਜੀ ਚਕੱਰ ਨਹੀਂ ਸਨ ਚਲਾਉਂਦੇ ? ਰਾਮ ਚੰਦਰ ਜੀ ਤੀਰ ਕਮਾਨ ਵੇਲੇ ਦੇ ਹਥਿਆਰ, ਦੀ ਵਰਤੋਂ ਨਹੀਂ ਸੀ ਕਰਦੇ, ਸ਼ਿਵਜੀ ਮਹਾਰਾਜ ਤਰਸੂਲ ਨਹੀ ਰਖਦੇ ਸਨ ਅਤੇ ਹਨੂਮਾਨ ਜੀ ਗਾਧਾ ?

ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਕਾਰਨ ਸਥਿਤੀ ਹੋਰ ਗੰਭੀਰ ਹੋ ਗਈ। ਉਹਨਾਂ ਦੇ ਸਪੁੱਤਰ ਅਤੇ ਗੱਦੀ ਨਸ਼ੀਨ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਆਪਣੇ ਪੈਰੋਕਾਰਾਂ ਨੂੰ ਚੰਗੇ ਹਥਿਆਰ, ਵਧੀਆ ਘੋੜੇ ਆਦਿਕ ਲਿਆਉਣ ਲਈ ਆਗਿਆ ਕੀਤੀ। ਇਹਨਾਂ ਨੇ ਆਪਣੇ ਸਿੱਖਾਂ ਨੂੰ ਵੇਲੇ ਦੇ ਲੜਾਈ ਦੇ ਢੰਗਾਂ ਵਿਚ ਵਿਦਿਆ ਦਿੱਤੀ ਅਤੇ ਮੁਗਲ ਸਰਕਾਰ ਨਾਲ ਕਈ ਲੜਾਈਆਂ ਲੜੀਆਂ ਇਹਨਾਂ ਲੜਾਈਆਂ ਵਿਚ ਹਿੰਦੂਆਂ ਨੇ ਮੁਗਲਾਂ ਦਾ ਸਾਥ ਦਿੱਤਾ। ਗੁਰੂ ਜੀ ਦਾ ਵਿਚਾਰ ਸੀ ਕਿ ਜਦੋਂ ਸਭ ਹੀਲੇ ਅਸਫਲ ਹੋ ਜਾਣ ਤਾਂ ਤਲਵਾਰ ਚੁਕਨੀ ਜਾਇਜ਼ ਸੀ।

ਚੂ ਕਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ,
ਹਲਾਲ ਹਸਤ ਬੁਰਦਨ ਬਾ ਸ਼ਮਸ਼ੀਰ ਦਸਤ।

ਮਤਲਬ ਕੀ ਕਿ ਧਰਮ ਦੀ ਰਕਸ਼ਾ ਤਲਵਾਰ ਨਾਲ ਹੀ ਕੀਤੀ ਜਾ ਸਕਦੀ ਹੈ ਭਾਈ ਸੰਤੋਖ ਸਿੰਘ ਜੀ ਦਸਵੇਂ ਪਾਤਸ਼ਾਹ ਦੇ ਵਿਚਾਰ ਇਉਂ ਪਰਗਟ ਕਰਦੇ ਹਨ :—

ਸ੍ਰੀ ਮੁਖ ਭਣਿਓ ਗਰੀਬ ਨਿਵਾਜ,
ਸ਼ਸਤਰ ਕੇ ਅਧੀਨ ਹੈ ਰਾਜ
ਰਾਜ ਬਿਨਾ ਨਹੀਂ ਧਰਮ ਚਲੈ ਹੈ,
ਧਰਮ ਬਿਨਾ ਸਭ ਦਲੇ ਮਲੈ ਹੈ। (ਸੂਰਜ ਪਰਕਾਸ਼)

ਸਰ ਮੁਹੰਮਦ ਇਕਬਾਲ ਨੇ ਕਿਹਾ ਹੈ :—

ਜਲਾਲੇ ਪਾਤਸ਼ਾਹੀ ਹੋ ਯਾ ਜਮਹੂਰੀ ਤਮਾਸ਼ਾ ਹੋ,
ਜੁਦਾ ਹੋ ਦੀ ਈਂ ਸਿਆਸਤ ਸੇ ਹੋ ਰਹਿ ਜਾਤੀ ਹੈ ਚੰਗੇਜ਼ੀ ।

## ਗੁਰਦਵਾਰੇ ਸਿੱਖ ਤਾਕਤ ਦਾ ਸੋਮਾ

ਜਿਥੇ ਕਿਥੇ ਵੀ ਸਿੱਖ ਹੋਣ, ਭਾਵੇਂ ਆਰਜ਼ੀ ਤੌਰ ਤੇ ਹੀ ਕਿਉਂ ਨਾ ਹੋਣ ਉਥੇ ਉਹ ਆਪਣਾ ਗੁਰਦੁਆਰਾ ਸਥਾਪਤ ਕਰ ਲੈਂਦੇ ਹਨ, ਜੋ ਕਿ ਇਹਨਾਂ ਦੀਆਂ ਧਾਰਮਿਕ, ਸਮਾਜਕ, ਸਿਆਸੀ, ਆਦਿਕ ਸਰਗਰਮੀਆਂ ਦਾ ਕੇਂਦਰ ਬਣ ਜਾਂਦਾ ਹੈ, ਏਥੇ ਸਿੱਖ ਮਸਲਿਆਂ ਉਪਰ ਬਹਿਸ ਮੁਬਾਹਿਸਾ ਹੁੰਦਾ ਹੈ ਅਤੇ ਉਹਨਾਂ ਬਾਰੇ ਫੈਸਲੇ ਕੀਤੇ ਜਾਂਦੇ ਹਨ । ਇੰਜ ਹੀ ਇਹ ਸਥਾਨ ਸਿੱਖ ਦੀ ਤਾਕਤ ਦਾ ਸੋਮਾ ਹੋ ਜਾਂਦੇ ਹਨ, ਉਹਨਾਂ ਦਾ ਗੜ੍ਹ ਬਣ ਜਾਂਦੇ ਹਨ । ਅਤੇ ਦਰਬਾਰ ਸਾਹਿਬ, (ਸੁਨਹਿਰੀ ਗੁਰਦੁਆਰਾ), ਅੰਮ੍ਰਿਤਸਰ, ਤਾਂ ਪੂਰੀ ਸਿੱਖ ਕੌਮ ਦਾ ਕੇਂਦਰ ਹੈ, ਗੜ੍ਹ ਹੈ, ਪੂਜ ਸਥਾਨ ਹੈ ।

ਅੰਮ੍ਰਿਤਸਰ ਦਰਬਾਰ ਸਾਹਿਬ ਦਾ ਸਰੋਵਰ ਸ਼ੁਰੂ ਵਿਚ ਗੁਰੂ ਰਾਮ ਦਾਸ ਜੀ ਨੇ 1577 ਈ: ਵਿਚ ਖੁਦਵਾਇਆ ਸੀ ਇਸ ਤੋਂ ਪਹਿਲਾਂ 1577 ਈ: ਵਿਚ ਹੀ ਗੁਰੂ ਜੀ ਨੇ ਏਥੇ ਇਕ ਸ਼ਹਿਰ ਦੀ ਨੀਂਹ ਰਖੀ ਜਿਸਦਾ ਕਿ ਨਾਮ ਗੁਰੂ ਚੱਕ ਰਖਿਆ ਫੇਰ ਗੁਰੂ ਅਰਜਨ ਦੇਵ ਜੀ ਨੇ ਇਸ ਸਰੋਵਰ ਨੂੰ ਪੱਕਿਆਂ ਕਰਵਾਇਆ ਅਤੇ ਨਾਲ ਹੀ ਇਸ ਦੇ ਐਨ ਵਿਚਕਾਰ ਦਰਬਾਰ ਸਾਹਿਬ ਦੀ ਇਮਾਰਤ ਵੀ ਤਿਆਰ ਕਰਵਾਈ ਜਿਸ ਨੂੰ ਕਿ ਸੁਨਹਿਰੀ ਗੁਰਦੁਆਰਾ (Golden Gurdwara) ਕਿਹਾ ਜਾਂਦਾ ਹੈ । ਇਸ ਵਿਚ ਗੁਰਬਾਣੀ ਦੀ ਸੰਗਰਹਿਤ ਪੋਥੀ ਸਾਹਿਬ (ਬਾਅਦ ਵਿਚ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਤੇ ਗੁਰੂ ਜੀ ਪਦਵੀ ਬਖਸ਼ੀ) ਸਥਾਪਤ ਕੀਤੀ । ਇੰਜ ਇਹ ਪਰਮਾਤਮਾ ਦਾ ਘਰ ਸਤਿ ਸੰਗਤ ਲਈ ਸਥਾਨ ਦੁਨੀਆ ਭਰ ਦੇ ਸਿੱਖਾਂ ਦਾ ਪੂਜਨੀਏ ਸਥਾਨ ਬਣ ਗਿਆ । ਇਹ ਅਤੇ ਹੋਰ ਗੁਰਦੁਆਰੇ ਜੋ ਕਿ ਵੱਖ ਵੱਖ ਗੁਰੂ ਸਾਹਬਾਨ ਨੇ ਸਥਾਪਤ ਕੀਤੇ, ਮਿਲ ਕੇ ਵਧਦੀ

ਸਿੱਖ ਬਹਾਦਰੀ ਲਈ ਸੀਮੇਂਟ ਦਾ ਕੰਮ ਆਏ । ਦਰਬਾਰ ਸਾਹਿਬ ਦੇ ਨੇੜੇ ਅਤੇ ਸਾਮਣੇ ਛੇਵੇਂ ਪਾਤਸ਼ਾਹ, ਗੁਰੂ ਹਰ ਗੋਬਿੰਦ ਸਾਹਿਬ ਨੇ ਗੈਰ-ਧਾਰਮਿਕ (ਸਿਆਸੀ) ਕੰਮਾਂ ਲਈ "ਅਕਾਲ ਤਖਤ" ਸਥਾਪਤ ਕੀਤਾ । ਅਕਾਲ ਤਖਤ ਤੋਂ ਜਾਰੀ ਕੀਤੇ ਹੁਕਮਨਾਮੇਂ ਸਭ ਸਿੱਖਾਂ ਲਈ ਲਾਜ਼ਮੀ ਹਨ । ਇਹ ਦੋਵੇਂ ਸਥਾਨ ਮਿਲ ਕੇ ਸਿੱਖਾਂ ਦਾ ਸਿਆਸੀ ਅਤੇ ਧਾਰਮਿਕ ਹੈਡਕੁਆਰਟਰਜ਼ (Head quators) ਬਣ ਗਏ ।

ਸਿੱਖਾਂ ਦੇ ਵਿਰੋਧੀਆਂ ਨੇ ਤਾੜ ਲਿਆ ਕਿ ਸਿੱਖਾਂ ਦੀ ਤਾਕਤ ਗੁਰਦਆਰਿਆਂ ਤੋਂ ਹੀ ਉਤਪਨ ਹੁੰਦੀ ਹੈ । ਸੋ ਉਹਨਾਂ ਨੇ ਇਹਨਾ ਸਥਾਨਾ (ਖਾਸ਼ ਕਰਕੇ ਦਰਬਾਰ ਸਾਹਿਬ, ਅੰਮ੍ਰਿਤਸਰ) ਉਪਰ ਕਬਜਾ ਕਰਨ ਜਾਂ ਇਹਨਾਂ ਨੂੰ ਬਰਬਾਦ ਕਰਨ ਦਾ ਟੀਚਾ ਮਿਥ ਲਿਆ । ਦੋਵਾਂ ਦਾ ਉਦੇਸ਼ ਇਕ ਹੀ ਸੀ ਸਿੱਖਾਂ ਦੀ ਤਾਕਤ ਨੂੰ ਖ਼ਤਮ ਕਰਨਾ ਨਹੀਂ ਤਾਂ ਇਹਨਾਂ ਨੂੰ ਕਮਜੋਰ ਕਰਨਾ ।

ਮੁਗਲ/ਅਫਗਾਨੀ ਰਾਜ ਦੋਰਾਨ, ਸਿੱਖਾਂ ਦੇ ਘਰ ਇਹਨਾਂ ਦੇ ਘੋੜਿਆਂ ਦੀਆਂ ਕਾਠੀਆਂ ਹੀ ਹੁੰਦੇ ਸਨ । ਸਿੱਖ ਉਹਨੀ ਦਿਨੀ (ਖਾਸ ਕਰਕੇ ਜਦੋਂ 1739 ਈ: ਵਿਚ ਨਾਦਰ ਸ਼ਾਹ ਦੇ ਹਮਲੇ ਵੇਲੇ) ਸ਼ਿਵਾਲਕ ਪਹਾੜੀਆਂ ਦੇ ਜੰਗਲਾਂ ਅਤੇ ਰਾਜਸਥਾਨ ਦੇ ਮਾਰੂ ਥਲਾਂ ਵਿਚ ਰਹਿੰਦੇ ਸਨ, ਤਾਂ ਸਾਲ ਵਿਚ ਦੋ ਵਾਰੀ ਵੈਸਾਖੀ ਅਤੇ ਦੀਵਾਲੀ ਵਾਲੇ ਦਿਨ-ਇਹ ਦਰਬਾਰ ਸਾਹਿਬ ਆਉਂਦੇ, ਸਰੋਵਰ ਵਿਚ ਇਸ਼ਨਾਨ ਕਰਦੇ ਅਤੇ ਗੁਪੱਸ਼ ਹੋ ਜਾਂਦੇ । ਸਰੋਵਰ ਵਿਚ ਇਸ਼ਨਾਨ ਕਰਨਾ ਸਿੱਖਾਂ ਦਾ ਕਰਤਵ ਹੈ । ਇਸ ਸਭ ਦੇ ਪਿਛੇ ਨਵਾਬ ਕਪੂਰ ਸਿੰਘ ਦੀ ਉਤ-ਸ਼ਾਹਤ ਸਪਿਰਟ ਕੰਮ ਕਰਦੀ ਸੀ । ਇਹ ਕੰਮ ਕਦੇ ਛੁਪ ਕੇ ਅਤੇ ਕਦੇ ਸੰਤਰੀਆਂ ਦੀਆਂ ਲਈਨਾਂ ਚੀਰ ਕੇ ਵੀ ਕੀਤਾ ਜਾਂਦਾ । ਇਸ ਮਾਰ ਧਾੜ ਵਿਚ ਕਈ ਸਿੱਖ ਸ਼ਹੀਦੀਆ ਵੀ ਪਰਾਪਤ ਕਰ ਜਾਂਦੇ ਸਨ । ਇਸ ਕਿਸਮ ਦੀ ਬਹਾਦਰੀ ਦੀਆਂ ਕਈ ਕਹਾਣੀਆਂ ਵੀ ਹਨ । ਇਸ ਭ੍ਰਮਤਾ ਅਨੁਸਾਰ ਗੁਰਦੁਆਰਿਆ ਨੂੰ ਮੰਦਰ ਕਹਿਣਾ ਗਲਤ ਹੈ ਮੈਲਕਮ ਲਿਖਦਾ ਹੈ :-

> "ਕਈ ਇਹ ਯਾਤਰਾ ਲੁਕ, ਛਿਪ ਕੇ, ਭੇਸ ਵਟਾ ਕੇ ਕਰਦੇ ਸਨ । ਪਰ ਆਮ ਤੋਰ ਤੇ, ਇਕ ਸੰਮਕਾਲੀ ਮੁਸਲਮਾਨ ਲੇਖਕ ਅਨੁਸਾਰ, ਸਿੱਖ ਘੋੜ ਸਵਾਰ ਘੋੜਿਆਂ ਨੂੰ ਸਰਪੱਟ ਦੋੜਾਈ, ਆਪਣੇ ਮਨਚਾਹੇ

ਪੂਜਾ ਸਥਾਨ ਵੱਲ ਜਾਂਦੇ ਵਿਖਾਈ ਦੇਂਦੇ ਸਨ। ਇੰਜ ਕਰਦਿਆਂ ਉਹ ਆਮ ਮਾਰੇ ਜਾਂਦੇ, ਨਹੀਂ ਤਾਂ ਬੰਦੀ ਬਣਾ ਲਏ ਜਾਂਦੇ ਸਨ, ਲੇਕਨ ਉਹ, ਐਸੇ ਸਮਿਆਂ ਤੇ ਬਜਾਇ ਇਸ ਤੋਂ ਬਚਣ ਦੇ ਉਹ ਸ਼ਹੀਦੀ ਦਾ ਤਾਜ ਪਹਿਨਦੇ ਸਨ ਅਤੇ, ਉਹੀ ਅਧਿਕਾਰੀ ਲਿਖਦਾ ਹੈ, ਕਦੇ ਵੀ ਐਸਾ ਨਹੀਂ ਸੀ ਹੋਇਆ ਕਿ ਕੋਈ ਸਿੱਖ, ਜੋ ਕਿ ਇੰਜ ਅੰਮ੍ਰਿਤਸਰ ਜਾਂਦਾ ਫੜਿਆ ਗਿਆ ਹੋਵੇ, ਆਪਣੇ ਧਰਮ ਤੋਂ ਬੇਮੁਖ ਹੋਇਆ ਹੋਵੇ।"[11]

ਨਾਦਰ ਸ਼ਾਹ ਦੇ ਪਿਛੋਂ ਅਹਿਮਦ ਸ਼ਾਹ ਅਬਦਾਲੀ (ਦੁੱਰਾਨੀ) ਆਇਆ। ਇਹਨੇ ਭਾਰਤ ਉਪਰ ਕਈ ਹਮਲੇ ਕੀਤੇ। ਸਿੱਖਾਂ ਨੂੰ ਦਬਾਉਣ ਵਿਚ ਅਸਫਲ ਹੋਣ ਕਾਰਨ ਇਹਨੇ ਸਿੱਖਾਂ ਦੇ ਧਰਮ ਸਥਾਨਾਂ ਵੱਲ ਧਿਆਨ ਦਿੱਤਾ। ਉਸ ਦਾ ਮਕਸਦ ਗੁਰਦੁਆਰਿਆਂ ਨੂੰ ਜਿਥੇ ਕਿ ਸਿੱਖਾਂ ਨੂੰ ਤਾਕਤ ਮਿਲਦੀ ਸੀ ਢਾਉਣਾ ਸੀ। ਅਬਦਾਲੀ ਲਈ ਦਰਬਾਰ ਸਾਹਿਬ, ਅੰਮ੍ਰਿਤਸਰ "ਇਕ ਅਪਰਾਧੀ ਚੱਟਾਨ ਜਾਪਦਾ ਸੀ ਜਿਸ ਨੇ ਕਿ ਸਿੱਖਾਂ ਦੀ ਸਿਆਸਤ ਅਤੇ ਧਾਰਮਿਕ ਤਾਕਤ ਦਾ ਰੂਪ ਧਾਰਿਆ ਹੋਇਆ ਸੀ।'[12] ਉਹਨੇ ਸਿੱਖਾਂ ਦਾ ਕੇਂਦਰ ਸਥਾਨ, ਜਿੱਥੇ ਕਿ ਉਹ ਇਕੱਤਰ ਹੁੰਦੇ, ਪੂਜਾ ਕਰਦੇ ਅਤੇ ਆਪਣੇ ਮਸਲਿਆਂ ਬਾਰੇ ਫੈਸਲੇ ਦੇਂਦੇ ਸਨ, ਨੂੰ ਬਰਬਾਦ ਕਰਨ ਦਾ ਫੈਸਲਾ ਕੀਤਾ। ਸੰ 1752 ਈ: ਵਿਚ ਅਤੇ ਫੇਰ 1762 ਈ. ਵਿਚ ਦੁੱਰਾਨੀ ਨੇ ਦਰਬਾਰ ਸਾਹਿਬ ਨੂੰ ਢਾ ਮਿੱਟੀ ਵਿਚ ਰਲਾ ਦਿੱਤਾ ਅਤੇ ਸਰੋਵਰ ਨੂੰ ਭਰਵਾ ਦਿੱਤਾ। ਦੋਵੀਂ ਵਾਰੀ, ਸਿੱਖਾਂ ਨੇ ਦਰਬਾਰ ਸਾਹਿਬ ਫੇਰ ਤਾਮੀਰ ਕਰ ਅਤੇ ਸਰੋਵਰ ਨੂੰ ਸਾਫ ਕਰ ਆਪਣੇ ਕੇਂਦਰ ਪੂਜਾ ਸਥਾਨ ਨੂੰ ਬਹਾਲ ਕਰ ਲਿਆਂ। 1764-65 ਈ. ਵਿਚ ਅਬਦਾਲੀ ਨੇ ਪੰਜਾਬ ਹਥਿਆਉਣ ਦੀ ਆਖਰੀ ਕੋਸ਼ਿਸ਼ ਕੀਤੀ। ਇਸ ਦੌਰਾਨ ਜਦੋਂ ਉਹਨੇ ਦਰਬਾਰ ਸਾਹਿਬ ਉਪਰ ਹਮਲਾ ਕੀਤਾ ਤਾਂ ਦਰਬਾਰ ਸਾਹਿਬ ਦੀ ਰਖਵਾਲੀ ਲਈ ਸ੍ਰ. ਗੁਰਬਖਸ਼ ਸਿੰਘ ਨਾਲ ਸਿਰਫ 30 ਸਿੱਖ ਹੀ ਸਨ। ਇਹ ਸਾਰੇ ਦੇ ਸਾਰੇ ਸਣੇ ਆਪਣੇ ਜਥੇਦਾਰ ਦੇ ਆਪਣੇ ਕੇਂਦਰੀ ਪੂਜਾ ਸਥਾਨ ਲਈ ਲੜ ਕੇ ਸ਼ਹੀਦ ਹੋ ਗਏ। ਕਾਜ਼ੀ ਨੂਰ

11. Sketch, of the Sikhs, J.A. Malcolm, P. 88.
12. Paintings of the Sikhs. W.G. Archer, (London 1960)

ਮੁਹੰਮਦ, ਜੋ ਅਬਦਾਲੀ ਨਾਲ ਆਇਆ ਸੀ, ਲਿਖਦਾ ਹੈ;—

> "ਜਦੋਂ ਸ਼ਾਹ, ਚੱਕ (ਅੰਮ੍ਰਿਤਸਰ) ਪੁਜਾ ਤਾਂ ਉਥੇ ਇਕ ਵੀ ਕਾਫ਼ਰ ਵਿਖਾਈ ਨਹੀਂ ਸੀ ਦਿੱਤਾ। ਪਰ ਉਹਨਾਂ ਵਿਚੋਂ ਕੁਝ ਅੰਦਰ ਹੀ ਰਹਿ ਗਏ ਸਨ ਤਾਂ ਕੇ ਉਹ ਆਪਣਾ ਖ਼ੂਨ ਵਹਾ ਸਕਣ। ਅਤੇ ਉਹਨਾਂ ਨੇ ਆਪਣੇ ਗੁਰੂ ਲਈ ਆਪਣੀਆ ਜਾਨਾਂ ਕੁਰਬਾਨ ਕਰ ਦਿੱਤੀਆਂ। ਜਦੋਂ ਉਹਨਾਂ ਨੇ ਨਾਮਵਰ ਪਾਤਸ਼ਾਹ ਅਤੇ ਇਸਲਾਮਿਕ ਫੌਜ ਵੇਖੀ ਤਾਂ ਉਹ ਇਹਾਤੇ ਵਿਚੋਂ ਬਾਹਰ ਆ ਗਏ। ਉਹ ਗਿਣਤੀ ਵਿਚ ਸਿਰਫ 30 ਸਨ। ਪਰ ਉਹਨਾਂ ਵਿਚ ਰਤੀ ਮਾਤਰ ਵੀ ਡਰ ਨਹੀਂ ਸੀ। ਉਹਨਾਂ ਨੂੰ ਨਾ ਮਾਰੇ ਜਾਣ ਅਤੇ ਨਾ ਹੀ ਮੌਤ ਦਾ ਡਰ ਸੀ। ਇੰਜ ਉਹ ਕਾਜੀਆ ਨਾਲ ਝੜਪ ਪਏ, ਅਤੇ ਇਸ ਝੜਪ ਵਿਚ ਉਹਨਾਂ ਆਪਣਾ ਲਹੂ ਵਹਾ ਦਿੱਤਾ। ਸਾਰੇ ਨਾਮੁਰਾਦ ਮਾਰੇ ਗਏ" [13]

ਅਬਦਾਲੀ ਨੇ ਤੀਜੀ ਵਾਰ ਦਰਬਾਰ ਸਾਹਿਬ ਢਾ ਦਿੱਤਾ। ਪਰ ਉਸ ਦੇ ਜਾਣ ਦੇ ਥੋੜੇ ਸਮੇਂ ਪਿਛੋਂ ਹੀ ਸਿੱਖਾਂ ਨੇ ਇਸ ਨੂੰ ਫੇਰ ਬਣਾ ਲਿਆ। ਇਸ ਸਥਾਨ ਵਿਚ ਇੰਜ ਸਿੱਖਾ ਦਾ ਬਹੁਤ ਲਹੂ ਡੁੱਲ ਚੁਕਾ ਹੈ, ਅਤੇ ਇਹ ਸਿੱਖ ਇਤਿਹਾਸ ਦਾ ਇਕ ਮਹਤਵ ਪੂਰਨ ਨਿਸ਼ਾਨ ਬਣ ਗਿਆ ਹੈ।

ਮਹਾਰਾਜਾ ਰਣਜੀਤ ਸਿੰਘ ਨੇ ਤਾਕਤ ਵਿਚ ਆਉਣ ਉਪਰੰਤ, ਅੰਮ੍ਰਿਤਸਰ ਸ਼ਹਿਰ ਦਾ ਵਿਕਾਸ ਕੀਤਾ, ਅਤੇ ਉਹ ਉਸਦੇ ਰਾਜ ਦੀ ਦੂਜੀ ਰਾਜਧਾਨੀ ਬਣ ਗਿਆ। ਮਹਾਰਾਜਾ ਦੇ ਰਾਜ ਵਿਚ ਸਿੱਖਾਂ ਯਾਂ ਇਹਨਾਂ ਦੇ ਧਰਮ ਸਥਾਨਾਂ ਨੂੰ ਕੋਈ ਡਰ ਨਹੀਂ ਸੀ ਇਹੀ ਨਹੀਂ, ਇਸ ਰਾਜ ਵਿਚ ਕਿਸੇ ਵੀ ਧਰਮ ਤੇ ਉਸਦੇ ਧਰਮ ਸਥਾਨਾਂ ਨੂੰ ਕੋਈ ਡਰ ਨਹੀਂ ਸੀ। ਮਹਾਰਾਜਾ ਸਾਹਿਬ ਨੇ ਸੁਨਹਿਰੀ ਗੁਰਦੁਆਰੇ ਨੂੰ ਸੰਵਾਰਿਆ ਸੰਗਮਰਮਰ ਸੋਨੇ ਅਤੇ ਹੀਰੇ ਪੰਨੇ ਦਾ ਕੰਮ ਵੀ ਏਥੇ ਕਰਵਾਇਆ। ਇਸੇ ਲਈ ਇਹ ਸੁਨਹਿਰੀ ਗੁਰਦੁਆਰਾ ਅਖਵਾਉਂਦਾ

---

13. ਜੰਗਨਾਮਾ

ਹੈ। ਮਹਾਰਾਜਾ ਸਾਹਿਬ ਨੇ ਕਈ ਕੀਮਤੀ ਵਸਤਾਂ, ਜਿਵੇਂ ਕਿ ਸੁੰਦਰ ਚਾਂਦਨੀ[14] ਅਤੇ ਕਈ ਕਿਸਮ ਦਾ ਚਾਂਦੀ ਦਾ ਸਾਮਾਨ ਦਰਬਾਰ ਸਾਹਿਬ ਨੂੰ ਭੇਟਾ ਕੀਤਾ।

ਜਦੋਂ ਪੰਜਾਬ ਅੰਗਰੇਜ਼ਾਂ ਅਧੀਨ ਆ ਕੇ ਭਾਰਤ ਰਾਜ ਵਿਚ ਸ਼ਾਮਿਲ ਕਰ ਲਿਆ ਗਿਆ, ਤਾਂ ਅੰਗਰੇਜ਼ੀ ਸਰਕਾਰ ਨੇ ਵੀ ਉਹੀ ਨੀਤੀ ਵਰਤੀ, ਪਰ ਤਰੀਕੇ ਵਖਰੇ ਅਪਣਾਏ। ਇਹਨਾਂ ਨੇ ਸੁਨਹਿਰੀ ਗੁਰਦੁਆਰਾ, ਅੰਮ੍ਰਿਤਸਰ ਅਤੇ ਹੋਰ ਇਤਿਹਾਸਕ ਅਤੇ ਨਾਮਵਰ ਗੁਰਦਆਰਿਆਂ ਵਿਚ ਉਹ ਪੁਜਾਰੀ ਲਗਾਏ ਜੋ ਕਿ ਅੰਗਰੇਜ਼ੀ ਸਰਕਾਰ ਦੀ ਚਮਚਾਗਿਰੀ ਕਰਨ। ਦਰਬਾਰ ਸਾਹਿਬ ਦਾ ਪਰਬੰਧ ਵੀ ਟੋਡੀਆਂ ਹਵਾਲੇ ਕੀਤਾ ਗਿਆ। ਇਸ ਦੇ ਨਤੀਜੇ ਵਜੋਂ, ਅਕਾਲ ਤਖਤ ਤੋਂ ਜਾਰੀ ਕੀਤੇ ਹੁਕਮ ਨਾਮੇ ਅੰਗਰੇਜ਼ੀ ਸਰਕਾਰ ਦੇ ਹੱਕ ਵਿਚ ਹੀ ਹੁੰਦੇ ਸਨ। ਅੰਗਰੇਜ਼ ਅਫਸਰਾਂ ਨੂੰ ਏਥੇ ਸਰੋਪਾ ਦਿੱਤੇ ਜਾਂਦੇ ਸਨ। ਮਿਸਾਲ ਵਜੋਂ, ਜਲਿਆਂ ਵਾਲਾ ਬਾਗ, ਅੰਮ੍ਰਿਤਸਰ ਦੇ ਕਾਤਲ ਬਰਗੇਡੀਅਰ ਡਾਇਰ ਨੂੰ ਦਰਬਾਰ ਸਾਹਿਬ ਵਿਖੇ ਸਰੋਪਾ ਦਿੱਤਾ ਗਿਆ ਸੀ। ਗੁਰਦਆਰਿਆਂ ਵਿਚ ਕਈ ਅਨ-ਸਿੱਖੀ ਰਸਮਾਂ ਪਰਚਲਤ ਕੀਤੀਆਂ ਗਈਆਂ। ਇਕ ਸਮੇਂ ਤਾਂ ਦਰਬਾਰ ਸਾਹਿਬ ਨੂੰ ਗਹਿਣੇ ਹੀ ਰੱਖ ਦੇਣ ਦੀ ਤਜਵੀਜ਼ ਬਨਾਈ ਗਈ। ਬੈਰੀਅਰ ਲਿਖਦਾ ਹੈ :—

> "ਸਿੱਖ ਗੁਰਦਆਰਿਆਂ, ਜਿਥੋਂ ਕਿ ਉਹਨਾਂ ਦੀ ਤਾਕਤ ਅਤੇ ਅਧਿਕਾਰ ਫੁਟਦਾ ਹੈ, ਦੀ ਮਹੱਤਤਾ ਜਾਂਚਦਿਆਂ ਹੋਇਆ, ਅੰਗਰੇਜ਼ਾਂ ਨੇ ਵੀ ਇਹਨਾਂ ਨੂੰ ਧਰਮਾਰਥ ਦੇਣੇ ਜਾਰੀ ਰਖੇ, ਅਤੇ ਕਈ ਹਾਲਤਾਂ ਵਿਚ ਇਹਨਾਂ, ਖਾਸ ਕਰਕੇ ਅੰਮ੍ਰਿਤਸਰ ਦੇ ਸੁਨਹਿਰੀ ਗੁਰਦੁਆਰੇ, ਦੇ ਪਰਬੰਧ ਦਾ ਅਸਲੀ ਕੰਟਰੋਲ ਵੀ ਅੰਗਰੇਜ਼ਾਂ ਨੇ ਮੈਨੇਜਰਾਂ, ਅਤੇ ਆਗੂ ਖਾਨਦਾਨਾਂ ਅਤੇ ਹੋਰ ਉਹਨਾਂ ਗੁਰੱਪਾਂ ਜਿਨ੍ਹਾਂ ਕਿ ਰਾਜ ਨਾਲ ਆਪਣੇ

---

14. ਇਹ ਕੀਮਤੀ ਚਾਂਦਨੀ ਸਮੇਤ ਹੋਰ ਕਈ ਕੀਮਤੀ ਵਸਤਾਂ ਦੇ ਜੂਨ 1984 ਈ. ਭਾਰਤੀ ਫੌਜੀਆਂ ਨੇ ਸਾੜ ਦਿੱਤੀ। ਜਦੋਂ ਕਿ ਭਾਰਤ ਦੀ ਸੈਨਾ ਨੇ (ਆਪਣੇ ਹੀ ਦੇਸ਼ ਵਾਸੀਆਂ ਦੇ ਇੱਕ ਹਿੱਸੇ ਦੇ ਧਰਮਸਥਾਨ) ਸੁਨਹਿਰੀ ਗੁਰਦੁਆਰੇ-ਉਪਰ ਜ਼ਬਰਦਸਤ ਹਮਲਾ ਕੀਤਾ ਸੀ।

ਸਬੰਧ ਜੋੜੇ ਹੋਏ ਸਨ, ਦੀ ਸਥਿਤੀ (position) ਕਾਨੂੰਨੀ ਬਣਾ ਦਿੱਤੀ।"[15]

ਗੁਰਦੁਆਰਿਆਂ ਵਿਚ ਉਸ ਵੇਲੇ ਜੋ ਕਾਰਵਾਈਆਂ ਹੋ ਰਹੀਆਂ ਸਨ, ਉਹਨਾਂ ਨਾਲ ਸਿੱਖ ਖੁਸ਼ ਨਹੀਂ ਸਨ, ਇਹਨਾਂ ਧਰਮ ਸਥਾਨਾਂ ਦੀ ਦੁਰਵਰਤੋਂ ਨੇ ਸਿੱਖਾਂ ਵਿਚ ਹਲਚਲ ਪੈਦਾ ਕਰ ਦਿੱਤੀ। ਸੋ ਗੁਰਦੁਆਰਿਆਂ ਨੂੰ ਮਹੰਤਾਂ ਤੋਂ ਆਜ਼ਾਦ ਕਰਵਾਉਣ ਦਾ ਹੀਲਾ ਕੀਤਾ ਗਿਆ; ਇਹਨਾਂ ਨੇ ਗੁਰਦੁਆਰਾ ਸੁਧਾਰ ਲਹਿਰ ਚਲਾ ਦਿੱਤੀ, ਜੋ ਕਿ ਅਕਾਲੀ ਲਹਿਰ ਕਰਕੇ ਜਾਣੀ ਜਾਂਦੀ ਹੈ, ਅਤੇ ਅੰਗਰੇਜ਼ਾਂ ਵਿਰੁਧ ਆਪਣੇ ਧਰਮ ਖ਼ਾਤਰ ਉਸ ਵੇਲੇ ਤਕ ਚਲਾਈ ਸਭ ਤੋਂ ਸਰਬੋਤਮ ਲਹਿਰ ਮੰਨੀ ਜਾਂਦੀ ਹੈ। ਬੇਸ਼ੁਮਾਰ ਸਿੱਖਾਂ ਨੇ ਇਸ ਲਹਿਰ ਵਿਚ ਹਿੱਸਾ ਲਿਆ ਅਤੇ ਕੁਰਬਾਨੀਆਂ ਦਿੱਤੀਆਂ - ਜਾਨਾਂ ਵਾਰੀਆਂ, ਜਾਇਦਾਦਾਂ ਕੁਰਕ ਕਰਵਾਈਆਂ; ਨਨਕਾਣਾ ਸਾਹਿਬ (ਹੁਣ ਪਾਕਿਸਤਾਨ ਵਿਚ) ਵਿਖੇ ਕਈ ਸਿੱਖ ਜੀਉਂਦੇ ਹੀ ਸਾੜ ਦਿੱਤੇ ਗਏ ਸਨ; ਗੁਰੂ-ਕਾ-ਬਾਗ (ਅੰਮ੍ਰਿਤਸਰ ਜ਼ਿਲਾ) ਵਿਖੇ ਸਿੱਖਾਂ ਉਪਰ ਲਾਠੀਆਂ ਵਰਾਹੀਆਂ ਗਈਆਂ, ਕਈ ਘੋੜਿਆਂ ਦੇ ਸੁੰਮਾਂ ਹੇਠ ਲਤਾੜੇ ਗਏ; ਨਾਭਾ ਰਿਆਸਤ ਦੇ ਪਿੰਡ ਜੈਤੋ ਵਿਖੇ ਸਿੱਖਾਂ ਦੇ ਪੁਰਅਮਨ ਜਲੂਸ ਉਪਰ ਗੋਲੀ ਚਲਾਈ ਗਈ। ਬੇਸ਼ੁਮਾਰ ਸਾਬਕ (ਸਿੱਖ) ਫੌਜੀਆਂ ਨੇ ਵੀ ਇਸ ਲਹਿਰ ਵਿਚ ਹਿੱਸਾ ਲਿਆ। ਕਈ ਸਿੱਖ ਫੌਜੀਆਂ ਨੇ ਨੌਕਰੀ ਛੱਡ ਦਿੱਤੀ; ਹੋਰ ਕਈਆਂ ਨੂੰ ਸਜ਼ਾਵਾਂ ਮਿਲੀਆਂ ਅਤੇ ਬਹੁਤਿਆਂ ਨੂੰ ਨੌਕਰੀਉਂ ਬਰਖ਼ਾਸਤ ਕਰ ਦਿੱਤਾ ਗਿਆ। 29 ਫਰਵਰੀ 1922 ਨੂੰ ਦੋ ਸਿੱਖ ਪਲਟਨਾਂ ਨੂੰ ਜਲੰਧਰ ਛਾਉਣੀ ਤੋਂ ਕਿਸੇ ਹੋਰ "ਮਹਿਫੂਜ਼" ਥਾਂ ਭੇਜ ਦਿੱਤਾ ਗਿਆ।

ਇਸ ਲਹਿਰ ਵਿਚ ਸਿੱਖਾਂ ਦਾ ਬਹੁਤ ਨੁਕਸਾਨ ਹੋਇਆ, ਪਰ ਅੰਤ ਨੂੰ ਜਿੱਤ ਇਹਨਾਂ ਦੀ ਹੋਈ, ਇਹਨਾਂ ਨੇ ਆਪਣੇ ਗੁਰਦੁਆਰੇ ਆਪਣੇ ਪਰਬੰਧ ਹੇਠ ਲੈ ਆਂਦੇ ਅਤੇ ਸਭ ਤੋਂ ਉਤੇ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਸਥਾਪਤ ਕੀਤੀ, ਜਿਸ ਦਾ ਕਿ ਹੈਡਕੁਆਟਰਜ਼ ਅੰਮ੍ਰਿਤਸਰ ਹੈ।

---

15. The Sikh & their Literature, N. G, Barrier, PXL

## ਗ਼ਦਰ ਪਾਰਟੀ

20 ਵੀਂ ਸਦੀ ਈਸਵੀ ਦੇ ਸ਼ੁਰੂ ਤੋਂ ਹੀ ਸਿੱਖ ਰੋਜ਼ਗਾਰ ਦੀ ਭਾਲ ਵਿਚ ਭਾਰਤ ਤੋਂ ਬਾਹਰ ਬਦੇਸ਼ਾਂ ਨੂੰ ਜਾਂਦੇ ਰਹੇ ਹਨ। ਉਹ ਹਾਂਗਕਾਂਗ, ਸ਼ੰਘਾਈ, ਸਿੰਗਾਪੁਰ, ਮਲੇਸ਼ੀਆਂ, ਕੈਨੇਡਾ, ਅਮਰੀਕਾ (U.S.A.) ਆਦਿਕ ਮੁਲਕਾਂ ਵਿਚ ਗਏ। ਉਥੇ ਵੀ ਇਹਨਾਂ ਨੇ ਗੁਰਦੁਆਰੇ ਸਥਾਪਤ ਕੀਤੇ ਜੋ ਇਹਨਾਂ ਦੀਆਂ ਸਰਗਰਮੀਆਂ ਦੇ ਕੇਂਦਰ ਬਣੇ। ਕੈਨੇਡਾ ਅਤੇ ਅਮਰੀਕਾ ਵਿਚ ਰਹਿਣ ਵਾਲੇ ਸਿੱਖਾਂ ਨੇ ਗ਼ਦਰ ਪਾਰਟੀ ਬਣਾਈ ਜਿਸਦਾ ਕਿ ਮਕਸਦ ਸੀ ਅੰਗਰੇਜ਼ੀ ਰਾਜ ਨੂੰ ਹਿੰਦੁਸਤਾਨ ਵਿਚੋਂ ਖ਼ਤਮ ਕਰਨਾ। ਇਸ ਮਕਸਦ ਨਾਲ ਉਹ 1914-18 ਈ: ਦੀ ਪਹਿਲੀ ਵਿਸ਼ਵ ਜੰਗ ਦੌਰਾਨ ਹਥਿਆਰ-ਬੰਧ ਹੋ ਹਿੰਦੁਸਤਾਨ ਆਏ; ਏਥੇ ਇਹਨਾਂ ਦਾ ਬਹੁਤ ਨੁਕਸਾਨ ਹੋਇਆ। ਉਸ ਵੇਲੇ ਸਿੱਖਾਂ ਦੇ ਇਸ ਕੰਮ ਲਈ ਗੁਰਦੁਆਰਿਆਂ ਨੂੰ ਵਰਤਨ ਵਿਰੁੱਧ ਕਿਸੇ ਭਾਰਤੀ ਨੇ ਕੋਈ ਰੋਸ ਨਾ ਕੀਤਾ। (ਭਿਕਸ਼ੂ ਯੂ. ਉਤਾਮਾ-U. OTTAMA-ਇੰਡੋ-ਬਰਮਨ ਫਰੈਂਡਸ਼ਿਪ ਦਾ ਚਾਹਵਾਨ ਇਕ ਇਨਕਲਾਬੀ, ਨੇ 1914 ਈ: ਵਿਚ ਦਖਣ ਪੂਰਬੀ ਏਸ਼ੀਆਂ ਵਿਚ ਕੰਮ ਕਰਦੇ ਸਿੱਖ ਇਨਕਲਾਬੀਆਂ ਨਾਲ ਮੇਲ ਮਿਲਾਪ ਕੀਤਾ; ਇਸਨੇ ਸ਼ੰਘਾਈ ਅਤੇ ਹੋਰ ਥਾਵਾਂ ਦੇ ਗੁਰਦੁਆਰਿਆਂ ਵਿਚ ਤਕਰੀਰਾਂ ਕੀਤੀਆਂ ਅਤੇ ਹਿੰਦੁਸਤਾਨੀਆਂ ਨੂੰ ਹਿੰਦੁਸਤਾਨ ਦੀ ਆਜ਼ਾਦੀ ਲਈ ਲੜਨ ਨੂੰ ਆਖਿਆ।

1947 ਈ: ਦੇ ਘਲੂਆਰੇ ਦੌਰਾਨ ਗੈਰ- ਮੁਸਲਿਮ ਰਫਿਊਜੀ ਆਪਣੇ ਬਚਾਓ ਲਈ ਥਾਂ ਥਾਂ ਗੁਰਦੁਆਰਿਆਂ ਵਿਚ ਇਕੱਤਰ ਹੋਏ ਸਨ, ਨਾ ਕਿ ਮੰਦਰਾਂ ਵਿਚ. ਏਥੇ ਸਿੱਖ ਪੂਜਾ ਕਰਨ ਦੇ ਨਾਲ ਨਾਲ ਆਪ ਆਪਣੇ ਆਪ ਅਤੇ ਹਿੰਦੂਆਂ ਨੂੰ ਬਚਾਉਣ ਦੀਆਂ ਤਰਕੀਬਾਂ ਬਾਰੇ ਵੀ ਸੋਚ ਵਿਚਾਰ ਕੀਤੀ। ਲਿਉਨਰਡ ਮੋਜ਼ਲੇ ਲਿਖਦਾ ਹੈ : "ਸਿੱਖ ਲੀਡਰਾਂ ਨੇ ਜੁਲਾਈ ਦੇ ਆਖਰੀ ਦਿਨਾਂ ਅਤੇ ਅਗਸਤ 1947 ਦੇ ਸ਼ੁਰੂ ਵਿਚ ਦੇਰ ਨਾਲ ਪੰਜਾਬ ਦੀ ਵੰਡ ਨੂੰ ਢਿਹਲ ਕਰਨ ਦੀ ਕੋਸ਼ਿਸ਼ ਕੀਤੀ," ਕਿਉਂਕਿ ਹੁਣ ਉਹਨਾਂ ਨੇ ਤਾੜ ਲਿਆ ਸੀ ਕਿ "ਇਸ ਬਨਾਈ

ਜਾ ਰਹੀ ਸੈਂਤਾ ਵਿਚ ਵਿਚ ਉਹ ਮੀਟ ਦਾ ਕੰਮ ਦੇਣ ਗੇ।"[16]

ਹਿੰਦੁਸਤਾਨ ਅਗਸਤ 1947 ਈ: ਵਿਚ ਆਜ਼ਾਦ ਹੋਇਆ। ਦਿੱਲੀ ਵਿਖੇ ਹਾਕਮ ਬਦਲੀ ਹੋ ਗਏ। ਪਰ ਜਿਥੇ ਤਕ ਗੁਰਦੁਆਰਿਆਂ ਦਾ ਸਬੰਧ ਸੀ ਇਹਨਾਂ ਦੀ ਸੋਚਣੀ ਅਤੇ ਰਵਈਏ ਵਿਚ ਕੋਈ ਤਬਦੀਲੀ ਨਾ ਵਿਖਾਈ ਦਿੱਤੀ ਨਵੇਂ ਹਾਕਮਾਂ ਨੇ ਵੀ ਜਾਣ ਲਿਆ ਕਿ ਸਿੱਖਾਂ ਦੀ ਤਾਕਤ ਗੁਰਦੁਆਰਿਆਂ ਤੋਂ ਹੀ ਪੈਦਾ ਹੁੰਦੀ ਹੈ। ਪ੍ਰੋ: ਤੇਜਾ ਸਿੰਘ ਦੇ ਸ਼ਬਦਾਂ ਵਿਚ ਸਿੱਖਾਂ "ਦੇ ਧਰਮਸਥਾਨਾਂ ਦੀ ਆਜ਼ਾਦੀ ਹੀ ਹਮੇਸ਼ਾ ਸਿੱਖਾਂ ਦੀ ਆਜ਼ਾਦੀ ਅਤੇ ਤਰੱਕੀ ਦਾ ਮਯਾਰ ਹੋਈ ਹੈ।"[17] ਸਿੱਖਾਂ ਲਈ ਇਹਨਾਂ ਦੇ ਗੁਰਦੁਆਰਿਆਂ ਦਾ ਕੰਟਰੋਲ ਬੜੀ ਮਹਤਤਾ ਰਖਦਾ ਹੈ, "ਅਤੇ ਸਵਰਾਜ ਉਹਨਾਂ ਲਈ ਕੁਝ ਵੀ ਨਹੀਂ ਜੇਕਰ ਇਸਦਾ ਮਤਲਬ ਇਹ ਨਹੀਂ ਹੈ।"[18]

1947 ਈ: ਵਿਚ ਆਜ਼ਾਦੀ ਮਿਲਣ ਤੋਂ ਲੈ ਕੇ ਅਜ ਤਕ, ਸਿਵਾਏ ਥੋੜੇ ਸਮੇਂ ਦੇ, ਭਾਰਤ ਵਿਚ ਕਾਂਗਰਸ ਦਾ ਹੀ ਰਾਜ ਰਿਹਾ ਹੈ। ਇਸ ਪਾਰਟੀ ਨੇ ਵੀ ਸਿੱਖਾਂ ਨੂੰ ਕਮਜ਼ੋਰ ਕਰਨ ਲਈ ਗੁਰਦੁਆਰਿਆਂ ਉਪਰ ਕਾਬੂ ਪਾਣ ਦੀ ਕੋਸ਼ਿਸ਼ ਕੀਤੀ ਹੈ। ਸਮੇਂ ਸਮੇਂ, ਕਾਂਗਰਸ ਸਰਕਾਰਾਂ ਨੇ ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ, ਸਿੱਖਾਂ ਦੀ ਉੱਚਪਧਰੀ ਅਤੇ ਕੇਂਦਰੀ ਸੰਸਥਾ, ਦਾ ਕੰਟਰੋਲ ਸ਼੍ਰੋਮਣੀ ਅਕਾਲੀ ਦਲ, ਸਿੱਖਾਂ ਦੀ ਵਾਹਦ ਜਮਾਤ, ਕੋਲੋਂ ਖੋਹਣ ਦੀਆਂ ਕੋਸ਼ਿਸ਼ਾਂ ਕੀਤੀਆਂ ਹਨ, ਪਰ ਇਹ ਇਸ ਘਿਣਾਉਣੀ ਇੱਛਾ ਵਿਚ ਕਾਮਯਾਬ ਨਹੀਂ ਹੋ ਸਕੀ। ਇਹ (ਕਾਂਗਰਸ) ਸ਼੍ਰੋ: ਗੁ: ਪ੍ਰ: ਕ: ਦੇ ਮੈਂਬਰਾਂ ਵਿਚ ਤੇ ਫੁਟ ਪਾਣ ਵਿਚ ਕਈ ਵਾਰੀ ਸਫਲ ਹੋ ਗਈ ਹੈ। ਪਰ ਉਪ ਉਪਰੰਤ ਆਉਂਦੀਆਂ ਚੋਣਾਂ ਵਿਚ ਪੰਥ ਨੇ ਕਾਂਗਰਸ ਹਤੈਸ਼ੀ ਸਿੱਖਾਂ ਨੂੰ ਹਮੇਸ਼ਾ ਦੁਰਕਾਰਿਆ ਹੀ ਹੈ। ਕਾਂਗਰਸ ਨੇ ਸ਼੍ਰੋ: ਅਕਾਲੀ ਦੱਲ ਦੇ ਬਰਾਬਰ ਕਈ ਸੰਸਥਾਵਾਂ ਖੜੀਆ ਕਰਨ ਦੀ ਵੀ ਕੋਸ਼ਿਸ਼ ਕੀਤੀ ਹੈ, ਜਿਵੇਂ ਕਿ ਕਾਂਗਰਸੀ ਸ੍ਰ. ਪਰਤਾਪ ਸਿੰਘ ਕੈਰੋਂ

---

16. The Last Days of British Raj, Leonard Mosley, P, 214,
17. Ess ays on Sikhism, Teja Singh, P. 176,
18. I bid,, P, 180,

ਨੇ ਇਕ ਵਾਰੀ ਸਾਧ-ਸੰਗਤ ਬੋਰਡ, ਗੁਰਦੁਆਰਾ ਚੋਣਾ ਲੜਨ ਲਈ ਖੜਾ ਕੀਤਾ ਸੀ। ਪਰ ਇਹ ਬੋਰਡ, ਵੀ ਅਉਂਦੀ ਚੋਣ ਵਿਚ ਦੋ ਸੀਟਾ ਹੀ ਲੈ ਸਕਿਆ। ਫੇਰ ਕਾਂਗਰਸ ਨੇ ਸ੍ਰੋ: ਗੁ: ਪ੍ਰ: ਕ: ਦੀਆਂ ਚੋਣਾਂ ਕਰਵਾਉਣ ਵਿਚ ਢਿਲ-ਮੱਠ ਕੀਤੀ। ਪਰ ਸਿੱਖਾਂ ਦੇ ਜ਼ੋਰਦਾਰ ਵਿਖਾਵੇ ਕਾਰਨ ਗੁਰਦੁਆਰਾ ਚੋਣਾਂ ਕਰਵਾਣੀਆਂ ਪਈਆਂ-ਪਹਿਲਾਂ 1955 ਈ: ਵਿਚ ਫੇਰ 1960 ਈ: ਅਤੇ 1965 ਈ: ਵਿਚ, ਪਰ ਅਕਾਲੀ ਦੱਲ ਦਾ ਪਲੜਾ ਹਮੇਸ਼ਾ ਭਾਰੀ ਰਿਹਾ।

1966 ਈ: ਦੀ (ਪੂਰਬੀ) ਪੰਜਾਬ ਦੀ ਵੰਡ ਸਮੇ; ਸ੍ਰੋ. ਗੁ. ਪ੍ਰ. ਕ. ਨਵਿਆਂ ਰਾਜਾਂ ਵਿਚਕਾਰ ਕੁਝ ਸਾਂਝੀਆ ਕੜੀਆਂ ਵਿਚੋਂ ਇਕ ਹੈ। ਪੰਜਾਬ, ਹਰਿਆਣਾ, ਅਤੇ ਹਿਮਾਚਲ ਪ੍ਰਦੇਸ਼ ਦੀਆਂ ਕਾਂਗਰਸ ਸਰਕਾਰਾਂ ਨੇ ਸਮਝੋਤਾ ਪੂਰਾ ਨਾ ਕੀਤਾ। ਅਤੇ 1970 ਈ. ਦੀਆਂ ਗੁਰੁਦੁਆਰਾ ਚੋਣਾ ਵਿਚ ਹਿੱਸਾ ਲੈਣੋਂ ਨਾਹ ਕਰ ਦਿੱਤੀ। ਹਰਿਆਣਾ ਅਤੇ ਹਿਮਾਚਲ ਨੇ ਇਸ ਸਾਂਝੀ ਕੜੀ ਨੂੰ ਮੰਨਣੋਂ ਇਨਕਾਰ ਕਰ ਦਿੱਤਾ ਅਤੇ ਆਪਣੇ ਆਪਣੇ ਰਾਜ ਵਿਚ ਦੇ ਗੁਰਦੁਆਰਿਆਂ ਦੇ ਪਰਬੰਧ ਲਈ ਵਖਰੇ ਬੋਰਡਾਂ ਦੀ ਸਥਾਪਤੀ ਦੀ ਤਜਵੀਜ ਬਣਾਈ। ਕਾਂਗਰਸ ਦੀ ਦਿਲੀ ਸਰਕਾਰ ਨੇ ਵੀ ਇਹਨਾਂ ਦੋਵਾਂ ਰਾਜ ਸਰਕਾਰਾਂ ਤੇ ਸਮਝੌਤੇ ਦੀਆਂ ਸ਼ਰਤਾਂ ਪਰਵਾਨ ਕਰਨ ਤੇ ਜ਼ੋਰ ਨਾ ਪਾਇਆ, ਕਿਉਂਕਿ ਕੇਂਦਰੀ ਸਰਕਾਰ ਤਾਂ ਸ੍ਰੋ: ਗੁ: ਪ੍ਰ: ਕ: ਨੂੰ ਹੀ ਤੋੜਨ ਦੇ ਹਕ ਵਿਚ ਸੀ। ਕਾਂਗਰਸ, ਅਕਾਲੀਆਂ ਨੂੰ 1971 ਈ: ਦੀਆਂ ਆਮ ਚੋਣਾਂ ਵਿਚ ਉਸਦੀ ਵਿਰੋਧਤਾ ਕਰਨ ਲਈ ਅਕਾਲੀ ਦੱਲ ਨੂੰ ਸਜ਼ਾ ਦੇਣਾ ਚਾਹੁੰਦੀ ਸੀ। (ਇਹ ਗਲਤ ਸੋਚਣੀ ਹੈ; ਲੋਕ ਰਾਜ ਵਿਚ ਹਰ ਇਕ ਨੂੰ ਆਪਣੀ ਮਰਜ਼ੀ ਅਨੁਸਾਰ ਵੋਟ ਪਾਣ ਦਾ ਹੱਕ ਹੈ। ਜੇ ਇਹ ਹੱਕ ਨਹੀ ਹੈ ਤਾਂ ਲੋਕਤੰਤਰਤਾ ਕਿਥੇ ਹੋਈ!) ਪਰ ਇਹ ਤੇ ਇਕ ਬਹਾਨਾ ਸੀ। 1972 ਈ: ਵਿਚ ਪੰਜਾਬ ਦੀ ਕਾਂਗਰਸ ਸਰਕਾਰ ਨੇ ਪੰਜਾਬ ਵਿਚ ਗੁਰਦੁਆਰਾ ਚੋਣਾਂ ਕਰਨ ਦੀ ਤਜ਼ਵੀਜ਼ ਬਣਾਈ ਅਤੇ ਇਹਨਾ ਕਈ ਬੋਗਸ ਵੋਟਰ ਭਰਤੀ ਕਰਨੇ ਸ਼ੁਰੂ ਕਰ ਦਿੱਤੇ। ਇਹਨਾਂ ਨੇ ਜਾਣ-ਬੁਝ ਕੇ ਕਈ ਹਿੰਦੂਆਂ ਨੂੰ ਵੋਟਰ ਭਰਤੀ ਕੀਤਾ। ਸਿੱਖਾਂ ਨੇ ਇਹਦੀ ਵਿਰੋਧਤਾ ਕੀਤੀ ਪਰ ਕੋਈ ਅਸਰ ਨਾ ਹੋਇਆ। ਕਿਉਂਕਿ ਕਾਂਗਰਸ ਤੇ ਚਾਹੁੰਦੀ ਸੀ ਕਿ ਜਿਨੇ ਵੀ ਅਕਾਲੀ ਵਿਰੋਧੀ ਵੋਟਰ ਹੋਣ ਚੰਗਾ

ਸੀ ਤਾਂ ਕਿ ਇਹ ਸ੍ਰੋ: ਗੁ: ਪ੍ਰ: ਕ: ਉਪਰ ਕਬਜ਼ਾ ਕਰ ਸਕੇ। ਪਰ ਕੁਦਰਤ ਦੇ ਰੰਗ ਨਿਆਰੇ ਨੇ। 1977 ਈ: ਵਿਚ ਕੇਂਦਰ ਅਤੇ ਕਈ ਰਾਜਾਂ ਵਿਚ ਕਾਂਗਰਸ ਮਨਿਸਟਰੀਆਂ ਨਾਂ ਬਣ ਸਕੀਆਂ। ਜਨਤਾ ਨੇ ਇਸ ਪਾਰਟੀ ਨੂੰ ਬਾਹਰ ਵਗਾਹ ਮਾਰਿਆ।

ਕੀ ਇਹ ਅਜੀਬ ਗੱਲ ਨਹੀਂ ਕਿ ਅੰਗਰੇਜ਼ੀ ਰਾਜ ਦੌਰਾਨ ਵੀ ਪੰਜਾਬੀ ਹਿੰਦੂਆਂ ਨੇ ਗੁਰਦੁਆਰਾ ਪਰਬੰਧ ਵਿਚ ਹਿੱਸਾ ਮੰਗਿਆ ਸੀ। ਲਾਹੌਰ ਵਿਖੇ ਸਥਾਪਤ ਸ਼ਹੀਦ ਗੰਜ ਗੁਰਦੁਆਰਾ ਦੇ ਪਰਬੰਧ ਲਈ ਬਣਾਏ ਬੋਰਡ ਵਿਚ ਇਹਨਾਂ ਨੇ ਸ਼ਾਮਿਲ ਹੋਣਾ ਚਾਹਿਆ ਸੀ।

ਦਿੱਲੀ ਵਿਚ ਵੀ ਹਾਲਾਤ ਕੋਈ ਚੰਗੇ ਨਹੀਂ ਸਨ। ਏਥੇ ਸੀਸਗੰਜ ਗੁਰਦੁਆਰੇ ਵਿਖੇ, ਜੋ ਕਿ ਗੁਰੂ ਤੇਗਬਹਾਦਰ ਜੀ ਦੇ ਸ਼ਹੀਦੀ-ਸਥਾਨ ਉਪਰ ਉਸਰਿਆ ਹੋਇਆ ਹੈ, ਭਾਰਤ ਦੀ ਕਾਂਗਰਸ ਸਰਕਾਰ ਨੇ ਆਪਣੀ ਕੁਟਲ-ਨੀਤੀ ਦੀ ਵਰਤੋਂ ਕੀਤੀ। ਇਕ ਵਾਰੀ ਤਾਂ ਇਹਨਾ ਜ਼ੋਰੀ ਇਸ ਗੁਰਦੁਆਰੇ ਉਪਰ ਕਬਜ਼ਾ ਵੀ ਕਰ ਲਿਆ ਸੀ। ਪੁਲਸ, ਜੋ ਕਿ ਕਾਨੂੰਨ ਅਤੇ ਵਿਵਸਥਾ ਦੀ ਪਹਿਰੇਦਾਰ ਹੁੰਦੀ ਹੈ, ਚੁਪ ਕੀਤੀ ਤਮਾਸ਼ਾ ਵੇਖਦੀ ਰਹੀ। ਸਰਕਾਰ ਨੇ ਕਾਨੂੰਨ ਅਤੇ ਵਿਵਸਥਾ ਦੇ ਨਾਂ ਉਪਰ ਪਹਿਲੀ ਦਿੱਲੀ ਗੁਰਦੁਆਰਾ ਪਰਬੰਧਕ ਕਮੇਟੀ ਤੋੜ ਦਿਤੀ, ਦਿੱਲੀ ਗੁਰਦੁਆਰਾ (ਪਰਬੰਧਕ) ਆਰਡੀਨੇਂਸ ਨੰ: 9, ਆਫ 1971 ਦਾ ਇਲਾਨ ਕਰ ਦਿੱਤਾ ਅਤੇ ਸੀਸਗੰਜ ਅਤੇ ਸ਼ਹਿਰ ਵਿਚ ਦੇ ਹੋਰ ਗੁਰਦੁਆਰਿਆਂ ਦਾ ਪਰਬੰਧ ਕੇਂਦਰੀ ਸਰਕਾਰ ਦੇ ਨਾਮਜ਼ਦ ਕੀਤੇ ਪੰਜ-ਮੈਂਬਰੀ ਬੋਰਡ ਦੇ ਹਵਾਲੇ ਕਰ ਦਿੱਤਾ। ਸਿੱਖਾਂ ਦੀ ਲੰਮੀ ਜੱਦੋ-ਜਹਿਦ ਉਪਰੰਤ ਭਾਰਤ ਸਰਕਾਰ ਨੇ ਦਿੱਲੀ ਸਿੱਖ ਗੁਰਦੁਆਰਾ ਐਕਟ 1971 ਈ: ਪਾਸ ਕੀਤਾ। ਇਸ ਐਕਟ ਅਧੀਨ 1974 ਈ: ਵਿਚ ਦਿੱਲੀ ਸਿੱਖ ਗੁਰਦੁਆਰਾ ਪਰਬੰਧਕ ਕਮੇਟੀ ਲਈ ਚੋਣਾਂ ਕਰਵਾਈਆਂ ਗਈਆਂ, ਜਿਸ ਵਿਚ ਸਰਕਾਰੀ ਪਿੱਠੂ ਉਮੀਦਵਾਰਾਂ ਨੂੰ ਹਾਰ ਹੋਈ; ਅਤੇ ਅਕਾਲੀ ਦਲ ਨੇ ਇਹ ਪਰਬੰਧ ਸੰਭਾਲ ਲਿਆ। ਬਾਅਦ ਵਿਚ ਇਸ ਐਕਟ ਵਿਚ ਕਾਂਗਰਸੀ ਸਿੱਖਾਂ ਦੇ ਹੱਕ ਵਿਚ ਕੁਝ ਤਬਦੀਲੀਆਂ ਕੀਤੀਆਂ ਗਈਆਂ।

ਇਕ ਹੋਰ ਪੱਖ ਨੇ ਵੀ ਸਿੱਖਾਂ ਨੂੰ ਪਰੇਸ਼ਾਨ ਕਰੀ ਰਖਿਆ ਹੈ। ਇਹ ਹੈ ਇਹਨਾਂ ਦੇ ਪਾਕਿਸਤਾਨ ਵਿਚ ਰਹਿ ਗਏ ਇਤਿਹਾਸਕ ਗੁਰਦੁਆਰੇ, ਜਿਵੇਂ ਕਿ ਗੁਰੂ ਨਾਨਕ ਸਾਹਿਬ ਦਾ ਜਨਮ ਸਥਾਨ, ਨਨਕਾਣਾ ਸਾਹਿਬ, ਡੇਰਾ ਸਾਹਿਬ, ਲਾਹੌਰ, ਪੰਜਾ ਸਾਹਿਬ ਅਤੇ ਕਈ ਹੋਰ ਗੁਰਦੁਆਰੇ। 1947 ਈ: ਤੋਂ ਹੀ ਸਿੱਖ ਇਸ ਕੋਸ਼ਿਸ਼ ਵਿਚ ਹਨ ਕਿ ਇਹਨਾਂ ਨੂੰ ਪਾਕਿਸਤਾਨ ਵਿਚਲੇ ਗੁਰਦੁਆਰਿਆਂ ਦੇ ਦਰਸ਼ਨ ਲਈ ਖੁੱਲੀ ਛੁੱਟੀ ਹੋਣੀ ਚਾਹੀਦੀ ਹੈ। ਭਾਰਤ ਸਰਕਾਰ ਦਾ ਇਸ ਵਿਸ਼ੇ ਉਪਰ ਪਾਕਿਸਤਾਨ ਸਰਕਾਰ ਨਾਲ ਗੱਲ-ਬਾਤ ਨਾ ਕਰਨਾ ਇਹਨਾਂ (ਭਾਰਤ ਸਰਕਾਰ) ਦੇ ਮੰਤਵ ਨੂੰ ਸਾਫ ਜਾਹਿਰ ਕਰਦਾ ਹੈ। ਸਿੱਖਾਂ ਨੇ ਨਨਕਾਣਾ ਸਾਹਿਬ ਨੂੰ ਵੈਟੀਕਨ ਦਾ ਦਰਜਾ (Vetican Status) ਦੇਣ ਦੀ ਮੰਗ ਕੀਤੀ ਤਾਂ ਵੀ ਸਰਕਾਰ ਟੱਸ ਤੋਂ ਮੱਸ ਨਾ ਹੋਈ। ਏਥੇ ਵੱਡੀ ਔਕੜ ਇਹ ਹੈ ਕਿ ਇਹ ਗੁਰਦੁਆਰਾ ਉਸ ਦੇਸ਼ ਵਿਚ ਹੈ ਜਿਸਦੀ ਕਿ ਚੋਖੀ ਵਸੋਂ ਗੈਰ-ਸਿੱਖ ਹੈ। ਪਰ ਇਹ ਸਮਝ ਲੈਣਾ ਚਾਹੀਦਾ ਹੈ ਕਿ ਸਿੱਖ ਧਰਮਸਥਾਨਾਂ ਬਾਰੇ ਸਿੱਖਾਂ ਦਾ ਅਹਿਸਾਸ ਦੂਜੇ ਧਰਮਾਂ ਦੇ ਅਨੁਆਈਆਂ ਨਾਲੋਂ ਵਖਰੇ ਨਹੀਂ ਹਨ। ਮਿਸਾਲ ਵਜੋਂ, ਜਦੋਂ ਮੁਸਲਮਾਨਾਂ ਦੇ ਪਵਿਤਰ ਸਥਾਨਾਂ ਦਾ ਇਜ਼ਰਾਈਲ ਵਿਚ ਹੋਣਾ ਅਰਬਾਂ ਨੂੰ ਚੰਗਾ ਨਹੀ ਸੀ ਲਗਦਾ, ਤਾਂ ਸਿੱਖਾਂ ਦੇ ਮਹਤਵਪੂਰਨ ਗੁਰਦੁਆਰਿਆਂ ਦਾ ਪਾਕਿਸਤਾਨ ਵਿਚ ਹੋਣਾ ਉਹਨਾਂ ਨੂੰ ਕਿਵੇਂ ਚੰਗਾ ਲਗ ਸਕਦਾ ਹੈ। ਯਹੂਦੀ ਹੀ ਲੈ ਲਓ। ਉਹ ਪਿਛਲੀਆਂ 19 ਸਦੀਆਂ ਤੋਂ ਪੱਛਮੀ ਕੰਧ (West Wall Jerusalim) ਉਪਰ ਕਬਜ਼ਾ ਕਰਨਾ ਸੋਚਦੇ ਆ ਰਹੇ ਹਨ, ਅਤੇ ਆਖਿਰ ਨੂੰ 1967 ਈ: ਵਿਚ ਉਹਨਾਂ ਦੀਆਂ ਕੋਸ਼ਿਸ਼ਾਂ ਸਫਲ ਹੋਈਆਂ।

ਸਿੱਖ ਗੁਰਦੁਆਰਾ ਐਕਟ 1925, ਪੰਜਾਬ ਦੇ ਇਕ ਮੁਸਲਮਾਨ ਮਨਿਸਟਰ ਅਤੇ ਉਹਦੀ ਆਪਣੀ ਬਰਾਦਰੀ ਦੇ ਜ਼ੋਰ ਦੇਣ ਤੇ ਹੀ ਪਾਸ ਹੋਇਆ ਸੀ।[19] ਪੂਰਬ-1947 ਈ: ਪੰਜਾਬ ਦੇ ਮਹਤਵਪੂਰਨ ਅਤੇ ਇਤਿਹਾਸਕ ਗੁਰਦੁਆਰਿਆਂ ਦਾ ਪਰਬੰਧ ਇਸ ਐਕਟ ਅਧੀਨ ਹੁੰਦਾ ਆਇਆ ਹੈ। ਹੁਣ

19, The Punjab. Past & Present, October, 1983, P, 255,
(Published by Punjabi University, Patiala)

ਕੁਝ ਸਮੇਂ ਤੋਂ ਸਿੱਖ ਇਕ ਸਰਬ-ਭਾਰਤੀ ਗੁਰਦੁਆਰਾ ਐਕਟ ਦੀ ਮੰਗ ਕਰ ਰਹੇ ਹਨ, ਪਰ ਭਾਰਤ ਸਰਕਾਰ ਅਜੇ ਤਕ ਟਾਲ-ਮਟੋਲ ਕਰਦੀ ਆ ਰਹੀ ਹੈ, ਕਿਉਂਕਿ ਇਸ ਨੂੰ ਪਤਾ ਹੈ ਕਿ ਇੰਜ ਕਰਨ ਨਾਲ ਸਿੱਖਾਂ ਦੀ ਤਾਕਤ ਵੱਧ ਜਾਏਗੀ। ਜਨਤਾ ਪਾਰਟੀ, ਜਦੋਂ ਤਾਕਤ ਵਿਚ ਸੀ, ਨੇ ਵੀ ਇਹ ਮਸਲਾ ਹਲ ਨਾ ਕੀਤਾ।

ਇਹ ਹਾਲਤ ਉਵੇਂ ਹੀ ਹੈ ਜਿਵੇਂ ਕਿ ਹਿੰਦੁਸਤਾਨ ਵਿਚ ਅੰਗਰੇਜ਼ੀ ਰਾਜ ਸਮੇਂ ਸੀ। ਜਦੋਂ ਤਕ ਅੰਗਰੇਜ਼ਾਂ ਨੇ ਹਿੰਦੁਸਤਾਨ ਛੱਡਣ ਦਾ ਫੈਸਲਾ ਨਹੀਂ ਸੀ ਕੀਤਾ, ਤਾਂ ਉਹ ਕਿਸੇ ਨਾ ਕਿਸੇ ਬਹਾਨੇ ਇਸ ਦੇਸ਼ ਵਿਚ ਟਿਕੇ ਰਹੇ। ਮਤਲਬ ਕੀ ਕਿ "ਜਿਸ ਦੀ ਲਾਠੀ ਉਹਦੀ ਭੈਂਸ" ਵਾਲੀ ਗੱਲ ਸੀ। ਪਰ ਜਦੋਂ ਉਹਨਾਂ ਨੇ ਹਿੰਦੁਸਤਾਨ ਛੱਡਣ ਦਾ ਫੈਸਲਾ ਕਰ ਲਿਆ ਤਾਂ ਇੰਜ ਕਰਨ ਵਿਚ ਕੋਈ ਦੇਰੀ ਨਾ ਲਗੀ। ਇੰਜ ਹੀ ਜਦੋਂ ਬਹੁਗਿਣਤੀ ਵਾਲਿਆਂ ਦੀ ਸਰਕਾਰ ਨੇ ਸਰਬ-ਹਿੰਦ ਗੁਰਦੁਆਰਾ ਐਕਟ ਬਨਾਉਣ ਦਾ ਫੈਸਲਾ ਕਰ ਲਿਆ ਤਾਂ ਇਹਨੂੰ ਪਾਸ ਕਰਨ ਵਿਚ ਵੀ ਕੋਈ ਦੇਰੀ ਨਹੀਂ ਲਗੇ ਗੀ।

ਪਰ ਸਮਝ ਨਹੀਂ ਆਉਂਦੀ ਕਿ ਸਿੱਖ ਇਸ ਗੱਲ ਤੇ ਜ਼ੋਰ ਕਿਉਂ ਦੇਂਦੇ ਹਨ। ਇਕ ਪਾਸੇ ਤੇ ਕਹਿੰਦੇ ਹਨ ਕਿ ਸਰਕਾਰ ਸਿੱਖਾਂ ਦੇ ਧਾਰਮਿਕ ਮੁਆਮਲਿਆਂ ਵਿਚ ਦਖਲ ਨਾ ਦੇਵੇ, ਅਤੇ ਦੂਜੇ ਪਾਸੇ, ਸਰਕਾਰ ਦੇ ਹੀ ਤਰਲੇ ਕਢ ਰਹੇ ਹਨ ਕਿ ਸਰਬ-ਹਿੰਦ ਗੁਰਦੁਆਰਾ ਐਕਟ ਬਣਾਇਆ ਜਾਵੇ। ਮੇਰੇ ਵਿਚਾਰ ਵਿਚ ਗੁਰਦੁਆਰਿਆਂ ਦੇ ਪਰਬੰਧ ਲਈ ਸਿੱਖਾਂ ਨੂੰ ਆਪਣੇ ਆਪ ਕਾਨੂੰਨ ਬਨਾਉਣਾ ਚਾਹੀਦਾ ਹੈ, ਜਿਵੇਂ ਕਿ ਕਿਸੇ ਗੈਰ-ਸਰਕਾਰੀ ਸੰਸਥਾ ਲਈ ਕੀਤਾ ਜਾਂਦਾ ਹੈ।

ਸ਼੍ਰੋਮਣੀ ਅਕਾਲੀ ਦਲ ਨੇ ਆਪਣੀਆਂ ਮੰਗਾਂ ਮਨਾਉਣ ਲਈ "ਧਰਮ-ਯੁੱਧ" ਚਲਾਇਆ ਸੀ। ਪਰ ਕਾਂਗਰਸ (ਇ) ਸਰਕਾਰ, ਜੋ ਕਿ ਜਨਤਾ ਪਾਰਟੀ ਦੇ ਫਿਹਲ ਹੋ ਜਾਣ ਉਪਰੰਤ 1980 ਈ: ਵਿਚ ਇਕ ਵਾਰੀ ਫੇਰ ਤਾਕਤ ਵਿਚ ਆਈ, ਨੇ ਇਹ ਪਰਵਾਨ ਨਾ ਕੀਤੀਆਂ। ਆਮ ਰਾਏ ਇਹ

ਸੀ ਕਿ ਇੰਦਰਾਂ ਗਾਂਧੀ ਜੋ ਫੇਰ ਪਰਧਾਨ ਮੰਤਰੀ ਬਣੀ, ਅਕਾਲੀਆਂ ਨੂੰ 1977 ਈ: ਵਿਚ ਕਾਂਗਰਸ ਵਿਰੁੱਧ ਜਨਤਾ ਪਾਰਟੀ ਦੀ ਹਿਮਾਇਤ ਕਰਨ ਦੀ ਸਜ਼ਾ ਦੇਣਾ ਚਾਹੁੰਦੀ ਸੀ। ਪਰ ਇਸ ਤੋਂ ਪਹਿਲਾਂ ਕਈ ਵਾਰ ਜਦੋਂ ਅਕਾਲੀ ਕਾਂਗਰਸ ਵਿਚ ਸ਼ਾਮਿਲ ਹੋਏ, ਤਾਂ ਉਹਨਾਂ ਨੇ ਕਾਂਗਰਸ ਦੀ ਸੋਚਣੀ ਵਿਚ ਕੋਈ ਤਬਦੀਲੀ ਆਈ ਨ ਵੇਖੀ। ਜਿਵੇਂ ਕਿ ਉਪਰ ਕਹਿ ਆਏ ਹਾਂ, ਕਾਂਗਰਸ, ਸਿੱਖ ਤਾਕਤ, ਜੋ ਕਿ ਗੁਰਦੁਆਰਿਆਂ ਤੋਂ ਪੈਦਾ ਹੁੰਦੀ ਹੈ, ਨੂੰ ਕਮਜ਼ੋਰ ਕਰਨਾ ਚਾਹੁੰਦੀ ਹੈ। ਇਸੇ ਦਰਿਸ਼ਟੀ ਕੋਨ ਤੋਂ ਕਾਂਗਰਸ (ਇ) ਸਰਕਾਰ ਨੇ ਦੋਸ਼ ਲਾਣਾ ਸ਼ੁਰੂ ਕਰ ਦਿੱਤਾ ਕਿ ਦਰਬਾਰ ਸਾਹਿਬ ਵਿਚ ਕਈ ਅਪਰਾਧੀ ਛੁਪੇ ਹੋਏ ਹਨ। ਬਾਬਾ ਗੁਰਬਚਨ ਸਿੰਘ, ਝੂਠੇ ਨਿਰੰਕਾਰੀ ਦਾ ਕਾਤਲ, ਕਾਂਗਰਸ (ਇ) ਦੇ ਪਰਾਪੇਗੰਡਾ, ਅਨੁਸਾਰ ਤਿੰਨ ਸਾਲ ਬਾਹਰ ਕਿਤੇ ਫਿਰਨ ਉਪਰੰਤ ਦਰਬਾਰ ਸਾਹਿਬ ਪੁਜ ਗਿਆ ਸੀ। ਕੋਈ ਪੁਛੇ, ਕਿ ਉਹਦੇ ਏਥੇ ਆਉਣ ਤੋਂ ਪਹਿਲਾਂ ਤਿੰਨਾਂ ਸਾਲਾਂ ਵਿਚ ਉਹਨੂੰ ਸਰਕਾਰ ਨੇ ਫੜਿਆ ਕਿਉਂ ਨਾਂ ? ਸਰਦਾਰ ਪ੍ਰੀਤਮ ਸਿੰਘ ਭਿੰਡਰ, ਆਈ. ਜੀ. ਪੁਲਸ (ਕਾਨੂੰਨ ਅਤੇ ਵਿਵਸਥਾ) ਪੰਜਾਬ ਅਤੇ ਕਾਂਗਰਸ (ਇ) ਦੇ ਇਕ ਖਾਸ ਅਫਸਰ ਨੇ ਵੀ ਦੋ ਵਾਰੀ ਕਿਹਾ ਸੀ ਕਿ ਦਰਬਾਰ ਸਾਹਿਬ ਵਿਚ ਕੋਈ ਦੋਸ਼ੀ ਨਹੀਂ ਸੀ ਛੁਪਿਆ ਹੋਇਆ ਪਰ ਇਸ ਦੇ ਬਾਵਜੂਦ ਕਾਂਗਰਸ (ਇ) ਅਤੇ ਬਹੁਗਿਣਤੀ ਦੀਆਂ ਹੋਰ ਪਾਰਟੀਆਂ ਏਹੋ ਹੀ ਕਹਿੰਦੀਆਂ ਰਹੀਆਂ ਕਿ "ਅਪਰਾਧੀ ਉਥੇ ਹੀ ਛੁਪੇ ਹੋਏ ਹਨ"। ਭਿੰਡਰ ਦੇ ਸੱਚ ਕਹਿਣ ਤੇ ਉਸ ਨੂੰ ਪਦਵੀ ਤੋਂ ਹਟਾ ਦਿਤਾ ਗਿਆ, ਕਿਉਂਕਿ ਕਾਂਗਰਸ ਦੇ ਇਰਾਦੇ ਹੋਰ ਸਨ, ਨਾਪਾਕ ਸਨ। ਏਥੇ ਹੀ ਬਸ ਨਹੀਂ। 28 ਅਪਰੈਲ 1983 ਈ: ਨੂੰ ਸ਼੍ਰੀ ਪੀ. ਸੀ. ਸੇਠੀ, ਭਾਰਤ ਦੇ ਗ੍ਰਹਿ ਮੰਤਰੀ, ਨੇ ਲੋਕ ਸਭਾ ਵਿਚ ਬੋਲਦਿਆਂ ਅਕਾਲੀਆਂ ਨੂੰ ਅਲਟੀਮੇਟਮ ਦਿਤਾ ਕਿ "ਸਰਕਾਰ ਸਖਤ ਕਾਰਵਾਈ ਕਰੇਗੀ, ਜੇਕਰ ਸ਼੍ਰੋ: ਗੁ: ਪ੍ਰ: ਕਮੇਟੀ ਨੇ ਇਕ ਹਫਤੇ ਦੇ ਅੰਦਰ ਉਸ ਪੁਰਸ਼ ਨੂੰ ਜਿਸ ਉਪਰ ਸਰਕਾਰ ਨੂੰ ਏ. ਐਸ. ਅਟਵਾਲ, ਡੀ. ਆਈ. ਜੀ., ਪੁਲਸ, ਜਲੰਧਰ ਰੇਂਜ. ਦੇ ਕਤਲ ਕਰਨ ਦਾ ਸ਼ੱਕ ਹੈ ਅਤੇ ਜਿੰਨੇ ਕਿ ਸੁਨਹਿਰੀ ਗੁਰਦੁਆਰੇ ਦੇ ਬਾਹਰ ਵਾਰ ਇਸ ਉਪਰ

ਗੋਲੀ ਚਲਾਈ ਸੀ। ਸਰਕਾਰ ਦੇ ਹਵਾਲੇ ਨਾ ਕਰ ਦਿਤਾ''[20] ਇਸ ਤੋਂ ਸਾਬਤ ਹੁੰਦਾ ਹੈ ਕਿ ਇਸ ਅਨਪਛਾਤੇ ਕਾਤਲ ਨੂੰ ਭਾਰਤ ਸਰਕਾਰ ਜਾਣਦੀ ਸੀ, ਉਹਨੇ ਇਹ ਵੀ ਕਿਹਾ ਕਿ ''ਪੰਜਾਬ ਸਰਕਾਰ ਨੇ ਹੁਣ ਤਕ ਸਿੱਖਾਂ ਦੇ ਧਾਰਮਿਕ ਜਜ਼ਬੇ ਦੀ ਕਦਰ ਕੀਤੀ ਹੈ ਅਤੇ ਪੁਲਸ ਨੂੰ ਗੁਰਦੁਆਰਿਆਂ ਅੰਦਰ ਦਾਖਲ ਹੋਣ ਨਹੀਂ ਦਿੱਤਾ।'' ਇਹ ਅਲਟੀਮੇਟਮ ਸਾਰੀਆਂ ਕੌਮੀ ਅਖਬਾਰਾਂ ਵਿਚ ਛਪਿਆ ਸੀ, ਦੂਰਦਰਸ਼ਨ ਅਤੇ ਅਕਾਸ਼ਬਾਣੀ ਉਪਰ ਵੀ ਪਰਸਾਰਤ ਕੀਤਾ ਗਿਆ ਸੀ। ਇਸ ਬਿਆਨ ਕਾਰਨ ਸਭ ਸਿੱਖਾਂ (ਸਿਵਾ ਕਾਂਗਰਸੀ ਸਿੱਖਾਂ ਦੇ ਜਿਨਾਂ ਦੀ ਕਿ ਜ਼ਮੀਰ ਮਰ ਚੁਕੀ ਹੈ।) ਵਿਚ ਬੇਚੈਨੀ ਫੈਲ ਗਈ। ਸੰਤ ਹਰਚੰਦ ਸਿੰਘ ਲੋਂਗੋਵਾਲ, ਪਰਧਾਨ ਸ਼੍ਰੋ. ਅਕਾਲੀ ਦਲ, ਨੇ ਇਹ ਚੈਲੰਜ ਕਬੂਲ ਕਰ ਲਿਆ ਅਤੇ ਕਿਹਾ ਕਿ ਪੁਲਸ ਉਸ ਦੀ ਲੋਥ ਉਪਰ ਲੰਘ ਕੇ ਦਰਬਾਰ ਸਾਹਿਬ ਵਿਚ ਦਾਖਲ ਹੋ ਸਕੇਗੀ। ਇਸ ਦਾ ਅਸਰ ਸਰਕਾਰ ਤੇ ਹੋਇਆ, ਅਤੇ ਇਹਨੇ ਅਗਲੇ ਦਿਨ ਹੀ ਇਨਕਾਰ ਕੀਤਾ ਅਤੇ ਕਿਹਾ ਕਿ ਐਸਾ ਕੋਈ ਅਲਟੀ-ਮੇਟਮ ਨਹੀਂ ਸੀ ਦਿੱਤਾ ਗਿਆ, ਇਸ ਗਲਤ ਅਨੁਮਾਨ ਲਈ ਗ੍ਰਹਿ ਮੰਤਰਾਲੇ ਦੇ ਰਾਜ ਮੰਤਰੀ ਨੇ ਅਖਬਾਰਾਂ (Press) ਉਪਰ ਦੋਸ਼ ਥਪਿਆ। ਚੱਲ ਮੰਨ ਲੈਂਦੇ ਹਾਂ ਕਿ ਅਖਬਾਰਾਂ ਨੇ ਗਲਤ ਖਬਰ ਛਾਪ ਦਿੱਤੀ ਹੋਵੇਗੀ। ਪਰ ਸਰਕਾਰ ਦੀਆਂ ਕੰਟਰੋਲ ਕੀਤੀਆਂ ਦੂਰ ਦਰਸ਼ਨ ਅਤੇ ਅਕਾਸ਼ ਬਾਣੀ ਕਿਵੇਂ ਗਲਤ ਖਬਰ ਪਰਸਾਰਨ ਕਰ ਗਏ। ਝੂਠ ਦੇ ਪੈਰ ਨਹੀਂ ਹੁੰਦੇ।

1983 ਈ: ਵਿਚ ਏਸੇ ਵਿਸ਼ੇ ਉਪਰ ਲਿਖਦਿਆਂ, ਅਤੇ ਹਾਲਤ ਨੂੰ ਭਾਂਪਦਿਆਂ ਮੈਂ ਆਖੀਰ ਵਿਚ ਲਿਖਿਆਂ ਸੀ ਕਿ ''ਆਸ ਕਰਦਾ ਹਾਂ ਕਿ ਸਿਆਣਪ ਤੋਂ ਕੰਮ ਲਿਆ ਜਾਏਗਾ ਅਤੇ ਇਤਿਹਾਸ ਦੁਹਰਾਇਆ ਨਹੀਂ ਜਾਏਗਾ ਪਰ ਸਿਆਸਤ ਨੂੰ ਛਿੱਕੇ ਟੰਗ ਦਿੱਤਾ ਗਿਆ ਕਿਉਂਕਿ ਫਿਰਕਾਪਰਸਤ ਸੋਚਣੀ ਵਾਲੇ, ਜੋ ਅਜਕਲ ਤਾਕਤ ਵਿਚ ਹਨ, ਜ਼ੋਰ ਫੜ ਗਏ ਅਤੇ ਇਤਹਾਸ ਦੁਹਰਾਇਆ ਗਿਆ।

ਅਕਾਲੀਆਂ ਨੇ ਆਪਣੀਆਂ ਕੁਝ ਮੰਗਾਂ ਮਨਵਾਉਣ ਲਈ ਮੋਰਚਾ ਲਾਇਆ

---

20, The Tribune, 29th April 1983.

ਸੀ, ਜਿਨੂੰ ਕਿ 'ਧਰਮ-ਯੁੱਧ' ਕਿਹਾ ਗਿਆ। ਇਹਨਾਂ ਮੰਗਾਂ ਵਿਚ ਕੋਈ ਐਸੀ ਮੰਗ ਨਹੀਂ ਸੀ ਜੋ ਕਿ ਨਾਜਾਇਜ਼ ਹੋਵੇ ਯਾਂ ਮੁਲਕ ਦੇ ਸਵਿਧਾਨ ਤੋਂ ਬਾਹਰ ਹੋਵੇ। ਇਹਨਾਂ ਦੇ ਮੰਨ ਲੈਣ ਨਾਲ ਭਾਰਤ ਦੀ ਏਕਤਾ ਨੂੰ ਵੀ ਕੋਈ ਖ਼ਤਰਾ ਨਹੀਂ ਸੀ ਉਤਪਨ ਹੋਣਾ। ਇਕ ਵਾਰੀ ਤੇ ਭਾਰਤ ਦੀ ਪ੍ਰਧਾਨ ਮੰਤਰੀ, ਸ੍ਰੀਮਤੀ ਇੰਦਰਾ, ਨੇ ਵੀ ਕਿਹਾ ਸੀ ਕਿ ਇਹ ਮੰਗਾਂ ਜਾਇਜ਼ ਸਨ, ਪਰ ਥੋੜੇ ਹੀ ਸਮੇਂ ਬਾਅਦ ਉਹਦਾ ਰਵਈਆ ਬਦਲ ਗਿਆ ਤੇ ਉਹ ਫਿਰਕਾਪ੍ਰਸਤ ਚਾਬੀ ਦੇ ਅਸਰ ਹਠ ਆ ਗਈ। ਫਰ ਕਈ ਵਾਰੀ ਭਾਰਤ ਸਰਕਾਰ ਅਤੇ ਅਕਾਲੀ ਲੀਡਰਾ ਵਿਚਕਾਰ ਗੱਲ-ਬਾਤ ਵੀ ਹੋਈ। ਤਿੰਨ ਵਾਰੀ ਤੇ ਪ੍ਰਧਾਨ ਮੰਤਰੀ ਨੇ ਮੰਗਾ ਮੰਨ ਵੀ ਲਈਆਂ ਪਰ ਹਰ ਵਾਰ ਦਸਤਖ਼ਤ ਕਰਨ ਤੋਂ ਪਹਿਲਾਂ ਉਹ ਮੁਕਰ ਗਈ।

ਅਕਾਲੀਆਂ ਨੇ ਰਸਤਾ ਰੋਕੋ, ਰੇਲ ਰੋਕੋ, ਪਰਸ਼ਾਸਨ ਰੋਕੋ, ਆਦਿਕ ਅੰਦੋਲਨ ਚਲਾਏ ਜੋ ਕਿ ਸੱਭ ਅਮਨ ਅਮਾਨ ਨਾਲ ਸਫਲ ਹੋਏ। ਪਰ ਇਹਨਾਂ ਦੇ ਜੁਆਬ ਵਿਚ ਜੋ ਬੰਦ ਹਿੰਦੂਆ ਨੇ ਕੀਤੇ ਉਹਨਾਂ ਸਭਨਾ ਵਿਚ ਹਿੰਸਾ ਦੀ ਵਰਤੋਂ ਕੀਤੀ ਗਈ ਸਿੱਖਾਂ ਦੀਆਂ ਦੁਕਾਨਾਂ ਸਾੜੀਆਂ ਗਈਆਂ, ਇਕੱਲੇ ਦੁਕੱਲੇ ਸਿੱਖ ਨੂੰ ਘੇਰ ਕੁਟਿਆ ਗਿਆ, ਇਹ ਸਬ ਹਿੰਸਕ ਕਾਰਵਾਈਆਂ ਸ਼ਹਿਰਾਂ ਵਿਚ ਹੀ ਹੋਈਆਂ ਜਿਥੇ ਕਿ ਹਿੰਦੂਆਂ ਦੀ ਬਹੁ ਗਿਣਤੀ ਹੈ। ਪਰ ਅਹਿੰਸਾ ਦੀ ਪੁਜਾਰਨ ਸਰਕਾਰ ਨੇ ਇਸ (ਹਿੰਦੂ) ਹੁਲੜਬਾਜੀ ਵਿਰੁੱਧ ਕੋਈ ਕਾਰਵਾਈ ਨਾ ਕੀਤੀ। ਇਹ (ਸਰਕਾਰ) ਤੇ ਉਲਟਾ ਕੰਮ ਨੂੰ ਲਟਕਾਂਦੀ ਗਈ, ਨਵੇਂ ਨਵੇਂ ਬਹਾਨੇ ਢੂੰਡਦੀ; ਕਦਮ-ਬ ਕਦਮ ਆਪਣੇ ਖ਼ੁਫੀਆ ਉਲੀਕੇ ਟੀਚੇ ਵੱਲ ਵਧਦੀ ਗਈ—ਕਿ ਕਿਵੇਂ ਸਿੱਖਾਂ ਦਾ ਨੱਕ ਮੂੰਹ ਚੰਗੀ ਤਰਾਂ ਭੰਨਿਆਂ ਜਾਇਆ ਜਾ ਸਕੇ, ਇਹਨਾਂ ਨੂੰ ਜ਼ਲੀਲ ਕੀਤਾ ਜਾ ਸਕੇ। ਸੋ ਭਾਰਤ ਸਰਕਾਰ ਨੇ ਭਿੰਡਰਾ ਵਾਲਿਆ, ਜੋ ਕਿ ਕਾਂਗਰਸ (ਇ) ਦੀ ਹੀ ਉਪਜ ਸੀ, ਦਾ ਬਹਾਨਾ ਬਣਾ ਪੰਜਾਬ ਉਪਰ ਕਈ ਫੌਜੀ ਡਵੀਜ਼ਨਾਂ ਚੜਾ ਦਿੱਤੀਆਂ। ਇਹ ਦੁਨੀਆਂ ਦੇ ਇਤਿਹਾਸ ਵਿਚ ਪਹਿਲਾ ਮੌਕਾ ਹੈ ਕਿ ਕਿਸੇ ਦੇਸ਼ ਦੀ ਸਰਕਾਰ ਨੇ ਆਪਣੇ ਹੀ ਮੁਲਕ ਦੇ ਇਕ ਹਿੱਸੇ ਉਪਰ, ਆਪਣੀ ਹੀ ਜਨਤਾ ਦੇ ਇਕ ਭਾਗ ਉਪਰ ਆਪਣੀ ਹੀ ਫੌਜ ਨਾਲ ਬੇਮਤਲਬ ਹਮਲਾ ਕੀਤਾ ਹੋਵੇ, ਏਨੀਆਂ ਡਵੀਜਨਾਂ

ਤੇ ਅੰਗਰੇਜ਼ਾਂ ਨੇ ਸਿੱਖਾਂ ਨਾਲ ਹੋਈਆਂ ਦੋ ਜੰਗਾਂ ਵਿਚ ਵੀ ਨਹੀਂ ਸੀ ਵਰਤੀਆਂ।

ਜੂਨ 1984 ਈ: ਦੇ ਪਹਿਲੇ ਹਫਤੇ, ਜਦੋਂ ਕਿ ਸਿੱਖ ਸੰਗਤਾਂ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਮਨਾਉਣ ਲਈ ਵੱਖ ਵੱਖ ਗੁਰਦੁਆਰਿਆਂ ਵਿਚ ਇਕੱਤਰ ਹੋਈਆ ਹੋਈਆਂ ਸਨ, ਫੌਜ ਨੇ ਸਭ ਗੁਰਦੁਆਰੇ ਘੇਰ ਲਏ ਅਤੇ ਫੇਰ ਹਮਲਾ ਕਰ ਦਿਤਾ। ਦਰਬਾਰ ਸਾਹਿਬ (ਸੁਨਹਿਰੀ ਗੁਰਦੁਆਰਾ) ਅੰਮਰਿਤਸਰ, ਮੁੱਖ ਨਿਸ਼ਾਨਾ ਸੀ। ਦਰਬਾਰ ਸਾਹਿਬ ਵਿਚ ਅਣਗਿਨਤ ਨਿਰਦੋਸ਼ ਸਿੱਖਾਂ ਦਾ ਲਹੂ ਡੋਲਿਆ ਗਿਆ, ਕਈਆਂ ਨੂੰ ਉਹਨਾਂ ਦੀਆਂ ਪੱਗਾਂ(ਦੁਸਤਾਰਾਂ)ਨਾਲ ਉਹਨਾਂ ਦੇ ਹਥ ਪਿਠਾਂ ਪਿੱਛੇ ਬੰਨ ਕੇ ਫੇਰ (ਭਾਰਤੀ ਫੌਜ ਦੇ ਸਿਪਾਹੀਆਂ) ਗੋਲੀਆਂ ਨਾਲ ਸ਼ਹੀਦ ਕਰ ਦਿੱਤੇ। ਇਹ ਨਾ ਵੇਖਿਆ ਗਿਆ ਕਿ ਇਹ ਬੁੱਢਾ ਹੈ, ਜੁਆਨ ਹੈ, ਕਿ ਬੱਚਾ ਹੈ। ਸਿੱਖ ਔਰਤਾਂ ਦਾ ਵੀ ਕੋਈ ਲਿਹਾਜ਼ ਨਾ ਕੀਤਾ ਗਿਆ, ਅਤੇ ਆਪਣੀ ਪੁਰਾਣੀ ਸਭਿਅਤਾ (ਦਰੋਪਦੀ ਵੇਲੇ) ਦੀ ਪਰਦਰਸ਼ਨੀ ਕਰ ਦਿੱਤੀ। ਦਰਬਾਰ ਸਾਹਿਬ ਸਮੂਹ ਦੀਆਂ ਇਮਾਰਤਾਂ, ਖਾਸਕਰ ਕੇ ਅਕਾਲ ਤਖਤ ਤਬਾਹ ਕਰ ਦਿੱਤਾ। ਦਰਸ਼ਨੀ ਡਿਊੜੀ, ਸਿੱਖ ਅਜਾਇਬ ਘਰ, ਕੋਠਾ ਸਾਹਿਬ, ਗੁਰੂ ਰਾਮਦਾਸ ਸਰਾ, ਸਮੁੰਦਰੀ ਹਾਲ, ਨਾਨਕ ਨਿਵਾਸ ਕੋਈ ਨਾ ਬਚਿਆ। ਉਹੀ ਗੁਰਦੁਆਰੇ ਜਿਥੇ ਕਿ ਹਰ ਅਰਦਾਸ ਦੇ ਅਖੀਰ ਵਿਚ "ਸਰਬਤ ਦਾ ਭਲਾ" ਮੰਗਿਆ ਜਾਂਦਾ ਹੈ।

ਸਾਰੇ ਪੰਜਾਬ ਵਿਚ ਹਰ ਕਿਸਮ ਦੀ ਹਰਕਤ ਬੰਦ ਕਰ ਦਿਤੀ ਗਈ, ਮਤਲਬ ਕਿ ਸਾਈਕਲ, ਗਡਿਆ ਤਕ ਵੀ ਨਾ ਚੱਲਣ ਦਿਤੇ ਗਏ। ਕਰਫੀਊ ਲਗਾ ਦਿੱਤਾ ਗਿਆ ਤਾਂ ਕਿ ਸਿੱਖ ਘਰੋਂ ਬਾਹਰ ਨਾ ਨਿਕਲਣ। ਪਰ ਹਿੰਦੂ ਖੁੱਲੇ ਡੁਲੇ ਗਲੀਆਂ ਵਿਚ ਫਿਰਦੇ, ਭੰਗੜਾ ਪਾਉਂਦੇ. ਮਿਠਾਈਆਂ ਵੰਡਦੇ, ਫਿਰਦੇ ਸਨ। ਹਿੰਦੂ ਔਰਤਾਂ ਹਿੰਦੂ ਫੌਜੀਆਂ ਦੇ ਮਥੇ ਤਿਲਕ ਲਾਂਦੀਆਂ ਅਤੇ ਜਿੱਤ ਦੀ ਵਧਾਈ ਦੇਂਦੀਆਂ, ਜਿਵੇਂ ਕਿ ਕਿਸੇ ਬਾਹਰਲੇ ਮੁਲਕ ਨੂੰ ਜਿੱਤਿਆ ਹੋਵੇ। ਜਿਹੜਾ ਕੋਈ ਅਕਾਲੀ ਲੀਡਰ ਬੱਚਿਆ ਉਹ ਕੈਦ ਕਰ ਪੰਜਾਬੋਂ ਬਾਹਰ ਭੇਜ ਦਿੱਤਾ ਗਿਆ ਜਿਵੇਂ ਕਿ ਸਿੱਖਾਂ ਦੀ ਅੰਗਰੇਜ਼ਾਂ ਨਾਲ ਦੂਜੀ ਜੰਗ ਪਿਛੋਂ ਹੋਇਆ ਸੀ। ਹਿੰਦੂਸ਼ਾਹੀ ਪੂਰੇ ਜੋਬਨ ਤੇ ਸੀ, ਅਤ

ਇਹਨੇ ਚੰਗੇਜੀ ਨੂੰ ਵੀ ਮਾਤ ਕਰ ਦਿੱਤਾ ।

ਸੋ ਇਸ ਵਿਚ ਕੋਈ ਸ਼ਕ ਨਹੀਂ ਹੈ ਕਿ ਸਿੱਖਾਂ ਦੀ ਤਾਕਤ ਗੁਰਦੁਆਰਿਆਂ ਤੋਂ ਪੈਦਾ ਹੁੰਦੀ ਹੈ; ਅਤੇ ਵੇਲੇ ਦੀ ਹਕੂਮਤ ਨੇ ਇਸ ਨੂੰ ਕਮਜ਼ੋਰ ਕਰਨ ਦੇ ਨਹੀਂ ਬਲਕੇ ਖ਼ਤਮ ਕਰਨ ਦੇ ਯਤਨ ਕੀਤੇ । ਇਹ ਸਰਕਾਰ ਭਾਵੇ ਮੁਗ਼ਲਾਂ ਦੀ ਹੋਵੇ, ਅੰਗਰੇਜ਼ਾ ਦੀ ਜਾਂ ਹਿੰਦੂਆਂ ਦੀ ਹੋਵੇ ਇਤਿਹਾਸ ਠੀਕ ਹੀ ਆਪਣੇ ਆਪ ਨੂੰ ਦੁਹਰਾਂਦਾ ਰਹਿੰਦਾ ਹੈ

# ਕੁਝ ਸਾਡੇ ਬਾਰੇ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ ਦੀ ਸਥਾਪਨਾ ਸੰਨ 1963 ਵਿਚ ਸਿੱਖ ਗੁਰੂ ਸਾਹਿਬਾਨ ਦਾ ਸੰਦੇਸ਼ ਮਨੁੱਖ ਮਾਤਰ ਤਕ ਪਹੁੰਚਾਣ ਦੇ ਆਸ਼ੇ ਨਾਲ ਹੋਈ ਸੀ ਜਿਸ ਦਾ ਸਾਧਨ ਪੰਜਾਬੀ ਹਿੰਦੀ ਅੰਗ੍ਰੇਜ਼ੀ ਭਾਸ਼ਾਵਾਂ ਵਿਚ ਇਸ ਪਰਥਾਏ ਲੇਖ ਛੋਟੇ ਛੋਟੇ ਟ੍ਰੈਕਟਾਂ ਦੇ ਰੂਪ ਵਿਚ ਪ੍ਰਕਾਸ਼ਤ ਕਰਕੇ ਲੋਕਾਂ ਤੱਕ ਪੁਚਾ ਦੇਣਾ ਹੈ। ਮਈ 1987 ਤਕ ਇਹ ਮਿਸ਼ਨ 316 ਟ੍ਰੈਕਟ ਤੇ ਕਈ ਵੱਡੇ ਪੁਸਤਕ ਵੀ ਪ੍ਰਕਾਸ਼ਤ ਕਰ ਚੁਕਾ ਹੈ ਕਈਆਂ ਦੀਆਂ ਵਧੇਰੀਆਂ ਐਡੀਸ਼ਨਾ ਵੀ ਛਪੀਆਂ ਹਨ। ਇਕ ਟ੍ਰੈਕਟ ਵਿਚ ਇਕ ਹੀ ਵਿਸ਼ੇ ਤੇ ਵਿਚਾਰ ਦਿਤੇ ਜਾਂਦੇ ਹਨ। ਮਿਸ਼ਨ ਦੀ ਸਾਰੀ ਸੇਵਾ ਔਨਰੇਰੀ ਹੋਣ ਕਰਕੇ ਟ੍ਰੈਕਟਾਂ ਦਾ ਮੁੱਖ ਕਾਗਜ ਤੇ ਛਪਾਈ ਦੀ ਲਾਗਤ ਸਮਾਨ ਕੁਝ ਪੈਸੇ ਹੀ ਹੁੰਦਾ ਹੈ ਸ਼ਰਧਾਲੂ ਸਜਣ ਇਹ ਟ੍ਰੈਕਟ ਮਿਸ਼ਨ ਪਾਸੋਂ ਖ੍ਰੀਦ ਕੇ ਸੰਗਤਾਂ ਵਿਚ ਵੰਡਦੇ ਹਨ ਮਿਸ਼ਨ ਦੇ ਮੈਂਬਰਜ਼ ਨੂੰ ਇਹ ਡਾਕ ਰਾਹੀਂ ਮੁਫਤ ਭੇਜੇ ਜਾਂਦੇ ਹਨ। ਮੈਂਬਰ ਦਾ ਸਾਲਾਨਾ ਚੰਦਾ 20 ਰੁਪੈ ਅਤੇ ਜੀਵਨ ਪਰਯੰਤ ਇਕ ਵਾਰ ਦੇਣ ਯੋਗ ਚੰਦਾ ਦੇਸ਼ ਵਿਚ 150 ਰੁਪੈ ਅਤੇ ਪਰਦੇਸ਼ ਲਈ ਸਮੁੰਦਰੀ ਡਾਕ ਰਾਹੀਂ ਟ੍ਰੈਕਟ ਭੇਜਣ ਲਈ 300 ਰੁਪੈ ਅਤੇ ਹਵਾਈ ਡਾਕ ਲਈ 500 ਰੁਪੈ ਹੈ ਹਰ ਮਹੀਨੇ ਘਟੋ ਘਟ ਇਕ ਟ੍ਰੈਕਟ ਅਤੇ ਸਾਲ ਭਰ ਵਿਚ ਵੀਹ ਟ੍ਰੈਕਟ ਪ੍ਰਕਾਸ਼ਤ ਕੀਤੇ ਜਾਂਦੇ ਹਨ।

ਮਿਸ਼ਨ ਵਲੋਂ ਪ੍ਰਕਾਸ਼ਤ ਹੋਏ ਕੁਝ ਵਿਸ਼ੇਸ਼ ਪੁਸਤਕ ਜੋ ਮਿਸ਼ਨ ਦੇ ਦਫਤਰ ਡਾਕ ਘਰ ਸਨੌਰ ਪਟਿਆਲਾ ਤੋਂ ਮਿਲ ਸਕਦੇ ਹਨ ਹੇਠ ਲਿਖੇ ਹਨ :

1. ਨਾਨਕ ਨਿਰਮਲ ਪੰਥ ਚਲਾਇਆ......ਮੁੱਖ 10 ਰੁਪੈ ਇਲਾਵਾ ਡਾਕ ਖਰਚ
2. ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 1920-25 ... 4 ਰੁਪੈ
3. ਬਾਬਾਣੀਆਂ ਕਹਾਣੀਆਂ ... 3-50 ਰੁਪੈ
4. ਵਰਿਆਮ ਇਕੇਲਾ (Revised) ... 15 ਰੁਪੈ
5. A peep into Sikhism ... 3 ਰੁਪੈ
6. One Guru one Movement ... 3 ਰੁਪੈ
7. ਗੁਰਮਤਿ ਪ੍ਰਿਸ਼ਨੋਤਰੀ ... 3 ਰੁਪੈ

ਸਕੱਤਰ

# ਸਹਾਇਕ ਸੂਚੀ

1. ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
2. ਕੇਰਲਾ ਧਰਮਮਿਨ ਸਿੱਖ ਐਸੋਸੀਏਸ਼ਨ ਕੋਚੀਨ
3. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
4. ਸ੍ਰ: ਸ. ਬਾਬਾ ਤੇਜਾ ਸਿੰਘ ਟਰਸਟ ਵੈਸਟ ਪਟੇਲ ਨਗਰ ਨਵੀਂ ਦਿਲੀ
5. ਸ੍ਰ. ਗੁਰਚਰਨ ਸਿੰਘ ਇੰਡੀਅਨ ਆਟੋਮੋਬਾਈਲਜ਼ ਕੁਰਨੂਲ ਏ: ਪੀ:
6. ਸ੍ਰ. ਗੁਰਚਰਨ ਸਿੰਘ ਪਰਮਿੰਦਰ ਸਿੰਘ ਤਹਿਸੀਲ ਰੋਡ ਜਗਰਾਉਂ
7. ਸ੍ਰ. ਬਲਦੇਵ ਸਿੰਘ ਐਂਡ ਸਨਜ਼ ਤਹਿਸੀਲ ਰੋਡ ਜਗਰਾਉਂ
8. ਗਿਆਨੀ ਅਵਤਾਰ ਸਿੰਘ ਨੂਰਾਨੀ ਜੋਤ ਆਰਟ ਪ੍ਰੈਸ ਜਗਰਾਉਂ
9. ਸ੍ਰ. ਇੰਦਰ ਸਿੰਘ ਨੀਉ ਪ੍ਰੇਮ ਨਗਰ ਲੁਧਿਆਣਾ
10. ਬ੍ਰਿਗੇਡੀਅਰ ਕੁਸ਼ਲਪਾਲ ਸਿੰਘ ਨਾਭਾ
11. ਗਿ: ਜੀਤ ਸਿੰਘ ਅੰ: ਮਿਸ਼ਨਰੀ ਗੁਰੂ ਤੇਗ ਬਹਾਦਰ ਨਗਰ ਜਲੰਧਰ
12. ਕੈਪਟਨ ਹਰਿਗੋਬਿੰਦ ਸਿੰਘ ਗੋਬਿੰਦ ਨਗਰ ਡੇਹਰਾਦੂਨ
13. ਸ੍ਰ. ਹਰਮੀਤ ਸਿੰਘ ਟੋਭਾ ਚੇਤ ਸਿੰਘ ਪਟਿਆਲਾ
14. ਸ੍ਰ. ਜਸਪਾਲ ਸਿੰਘ ਇੰਦਰਜੀਤ ਸਿੰਘ, ਖਾਰ ਬੰਬਈ
15. ਸ੍ਰ. ਸੁਰਜੀਤ ਸਿੰਘ ਬੀਬੀ ਸੁਰਜੀਤ ਕੌਰ ਨਿਊ ਬਸਤੀ ਜਗਰਾਉਂ
16. ਸ੍ਰ. ਸਰੂਪ ਸਿੰਘ ਐਂਡ ਸਨਜ਼ ਦਾਣਾ ਮੰਡੀ ਜਗਰਾਉਂ
17. ਸ੍ਰ. ਦਲਜੀਤ ਸਿੰਘ ਨਿਆਮਤ ਪੁਰਾ ਜ਼ਿਲਾ ਬੁਰਦਵਾਨ W. B.
18. ਸ. ਜੋਗਿੰਦਰ ਸਿੰਘ ਬੂਟਾ ਸਿੰਘ ਵਾਲਾ ਸਨੌਰ (ਪਟਿਆਲਾ)

---


| ਪ੍ਰਕਾਸ਼ਕ | ਪਹਿਲੀ ਵਾਰ | ਛਾਪਕ |
| --- | --- | --- |
| ਗੁਰੂ ਨਾਨਕ ਦੇਵ ਮਿਸ਼ਨ | ਮਈ 1987 | ਇੰਦਰ ਪ੍ਰਸ਼ਰ ਪ੍ਰਿੰਟਰਜ਼ |
| ਪਟਿਆਲਾ | | ਪਟਿਆਲਾ |